ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੪੯ ਅਕਤੂਬਰ 2017

ਜਿਲਦ ੬੧ ਅੰਕ ੭



*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੭ |
| ਗੁਰ ਰਾਮਦਾਸ ਰਾਖਹੁ ਸਰਣਾਈ | -ਡਾ. ਜਗਜੀਤ ਸਿੰਘ | ੧੦ |
| . . . ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਖ਼ਸੀਅਤ | -ਸ. ਹਰਵਿੰਦਰ ਸਿੰਘ | ੧੯ |
| ਸਿੱਖ ਧਰਮ ਵਿਚ ਭਾਣਾ ਮੰਨਣ ਦਾ ਸੰਕਲਪ | -ਡਾ. ਸ਼ਮਸ਼ੇਰ ਸਿੰਘ | ੨੫ |
| ਵੀਹਵੀਂ ਸਦੀ ਦਾ ਮਹਾਨ ਜਰਨੈਲ ਹਰਬਖਸ਼ ਸਿੰਘ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੨੮ |
| ਸਮੁੱਚੀ ਮਾਨਵਤਾ ਦੇ ਸਰਬ-ਸਾਂਝੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | -ਬੀਬੀ ਪ੍ਰਕਾਸ਼ ਕੌਰ | ੩੭ |
| ਪੁਰਾਤਨ ਮਨੌਤਾਂ ਦਾ ਗੁਰਬਾਣੀ ਅਨੁਸਾਰ ਵਿਸ਼ਲੇਸ਼ਣ | -ਸ. ਕਰਮ ਸਿੰਘ | ੪੧ |
| ਖੋਲਿ ਕਪਾਟ ਮਹਲਿ ਕਿ ਨ ਜਾਹੀ | -ਡਾ. ਪਰਮਜੀਤ ਕੌਰ | ੪੬ |
| ਬੰਦੀਛੋੜ ਦਿਵਸ: ਇਤਿਹਾਸ ਦੇ ਝਰੋਖੇ ਵਿੱਚੋਂ | -ਡਾ. ਧਰਮ ਸਿੰਘ | ੫੫ |
| ਬਾਬਾ ਬੁੱਢਾ ਜੀ | -ਸ. ਸਿਮਰਜੀਤ ਸਿੰਘ | ੫੭ |
| ਬਾਬਾ ਸੋਹਣ ਸਿੰਘ ਜੀ ਬਿਧੀਚੰਦੀਆ | -ਡਾ. ਅਮਰਜੀਤ ਕੌਰ | ੬੯ |
| ਸ੍ਰੀ ਗੁਰੂ ਰਾਮਦਾਸ ਜੀ (ਕਵਿਤਾ) | -ਸ. ਸੁਰਜੀਤ ਸਿੰਘ | ੭੧ |
| ਸ਼ਹਿਜ਼ਾਦਾ ਪਿਸ਼ੌਰਾ ਸਿੰਘ | -ਸ. ਹਰਭਜਨ ਸਿੰਘ | ੭੨ |
| ਵਿਸ਼ਵ ਪੰਜਾਬੀ ਕਾਨਫ਼ਰੰਸ | -ਡਾ. ਪਰਮਵੀਰ ਸਿੰਘ | ੮੨ |
| ਬੰਗਲਾਦੇਸ਼ ਦੇ ਗੁਰਦੁਆਰਾ ਸਾਹਿਬਾਨ | -ਡਾ. ਰੂਪ ਸਿੰਘ | ੮੫ |
| ਗਾਗਰ 'ਚ ਸਾਗਰ-- ੭੯ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੮੯ |
| ਖ਼ਬਰਨਾਮਾ | | ੯੩ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੯੭ |

*ਗੁਰਬਾਣੀ ਵਿਚਾਰ :*

# ਦੀਪਕੁ ਸਹਜਿ ਬਲੈ . . .

*ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥*
*ਦੀਪਕੁ ਸਹਜਿ ਬਲੈ ਤਤਿ ਜਲਾਇਆ॥*
*ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥*
*ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥*
*ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥*
*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥ (ਪੰਨਾ ੧੧੦੯)*

**ਪਦ ਅਰਥ:**- ਕਤਕਿ-ਕੱਤਕ (ਦੇ ਮਹੀਨੇ) ਵਿਚ (ਜਦੋਂ ਕਿਸਾਨ ਮੁੰਜੀ ਮਕਈ ਆਦਿਕ ਸਾਵਣੀ ਦੀ ਫਸਲ ਕੱਟ ਕੇ ਘਰ ਲੈ ਆਉਂਦਾ ਹੈ)। ਕਿਰਤੁ-ਕੀਤੇ ਕਰਮਾਂ ਦੇ ਸੰਸਕਾਰਾਂ ਦਾ ਇਕੱਠ। ਪਇਆ-ਮਿਲ ਜਾਂਦਾ ਹੈ। ਜੋ-ਜਿਹੜਾ ਜੀਵ। ਪ੍ਰਭ ਭਾਇਆ-ਪ੍ਰਭੂ ਨੂੰ ਚੰਗਾ ਲੱਗ ਪੈਂਦਾ ਹੈ। ਦੀਪਕੁ-ਦੀਵਾ, (ਆਤਮਿਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦਾ) ਦੀਵਾ। ਸਹਜਿ-ਆਤਮਿਕ ਅਡੋਲਤਾ ਵਿਚ। ਬਲੈ-ਜਗ ਪੈਂਦਾ ਹੈ। ਤਤਿ-ਤੱਤ ਨੇ, ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਨੇ। ਜਲਾਇਆ-ਜਗਾ ਦਿੱਤਾ। ਦੀਪਕ ਰਸ ਤੇਲੋ-ਆਤਮਿਕ ਜੀਵਨ ਦੀ ਸੂਝ ਦੇ ਅਨੰਦ ਦਾ ਤੇਲ। ਧਨ-ਜੀਵ ਇਸਤਰੀ। ਓਮਾਹੈ-ਉਮਾਹ ਵਿਚ, ਉਤਸ਼ਾਹ ਵਿਚ। ਸਰਸੀ-ਸ-ਰਸੀ, ਅਨੰਦ ਮਾਣਦੀ ਹੈ। ਮਾਰੀ-ਆਤਮਿਕ ਮੌਤੇ ਮਾਰ ਦਿੱਤਾ। ਮਰੈ-ਆਤਮਿਕ ਮੌਤੇ ਮਰ ਜਾਂਦੀ ਹੈ। ਸੀਝੈ- ਕਾਮਯਾਬ ਹੁੰਦੀ। ਗੁਣਿ-ਗੁਣ ਨੇ, ਪ੍ਰਭੂ ਦੀ ਸਿਫਤਿ ਸਾਲਾਹ ਨੇ। ਮਾਰੀ-ਵਿਕਾਰਾਂ ਵੱਲੋਂ ਮਾਰ ਦਿੱਤੀ। ਮਰਸੀ-ਵਿਕਾਰਾਂ ਵੱਲੋਂ ਬਚੀ ਰਹੇਗੀ। ਦੇ-ਦੇਂਦਾ ਹੈ। ਘਰਿ-ਘਰ ਵਿਚ। ਨਿਜ ਘਰਿ-ਆਪਣੇ ਘਰ ਵਿਚ, ਆਪਣੇ ਹਿਰਦੇ-ਘਰ ਵਿਚ। ਤਿਨਾੜੀ-ਉਹਨਾਂ ਦੀ। ਨਾਨਕ-ਹੇ ਨਾਨਕ! ਕਪਟ-ਕਿਵਾੜਾ ਕਪਟ ਦਰ-ਦਰਵਾਜ਼ੇ ਦੇ ਕਿਵਾੜ। ਦਰ-ਦਰਵਾਜ਼ਾ। ਖਟੁ ਮਾਸਾ-ਛੇ ਮਹੀਨੇ।੧੨।

**ਅਰਥ:**- ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਨ ਕਰਦੇ ਹਨ ਜਿਵੇਂ ਕੱਤਕ ਦੇ ਮਹੀਨੇ ਵਿਚ ਕਿਸਾਨ ਨੂੰ ਮੁੰਜੀ ਮਕਈ ਆਦਿਕ ਸਾਵਣੀ ਦੇ ਫਸਲ ਦੀ ਕੀਤੀ ਕਮਾਈ ਮਿਲ ਜਾਂਦੀ ਹੈ, ਤਿਵੇਂ ਹਰੇਕ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਮਨ ਵਿਚ ਇਕੱਠੇ ਹੋਏ ਸੰਸਕਾਰਾਂ ਦੇ ਰੂਪ ਵਿਚ ਮਿਲ ਜਾਂਦਾ ਹੈ।

ਆਪਣੇ ਕੀਤੇ ਭਲੇ ਕਰਮਾਂ ਅਨੁਸਾਰ ਜਿਹੜਾ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗ ਪੈਂਦਾ ਹੈ ਉਸ ਦੇ ਹਿਰਦੇ ਵਿਚ ਆਤਮਿਕ ਅਡੋਲਤਾ ਦੇ ਕਾਰਨ ਆਤਮਿਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦਾ ਦੀਵਾ ਜਗ ਪੈਂਦਾ ਹੈ। ਇਹ ਦੀਵਾ ਉਸ ਦੇ ਅੰਦਰ ਪ੍ਰਭੂ ਨਾਲ ਡੂੰਘੀ ਜਾਣ-ਪਛਾਣ ਨੇ ਜਗਾਇਆ ਹੁੰਦਾ ਹੈ।

ਜਿਸ ਜੀਵ-ਇਸਤਰੀ ਦਾ ਪ੍ਰਭੂ-ਪਤੀ ਨਾਲ ਮਿਲਾਪ ਹੋ ਜਾਂਦਾ ਹੈ (ਉਸ ਦੇ ਅੰਦਰ) ਆਤਮਿਕ ਜੀਵਨ ਦੀ ਸੂਝ ਦੇਣ ਵਾਲੇ ਚਾਨਣ ਦੇ ਅਨੰਦ ਦਾ (ਮਾਨੋ, ਦੀਵੇ ਵਿਚ) ਤੇਲ ਬਲ ਰਿਹਾ ਹੈ, ਉਹ ਜੀਵਨ ਇਸਤਰੀ ਉਤਸ਼ਾਹ ਵਿਚ ਆਤਮਿਕ ਅਨੰਦ ਮਾਣਦੀ ਹੈ।

ਜਿਸ ਜੀਵ-ਇਸਤਰੀ ਦੇ ਜੀਵਨ ਨੂੰ ਵਿਕਾਰਾਂ ਨੇ ਮਾਰ ਮੁਕਾਇਆ ਉਹ ਆਤਮਿਕ ਮੌਤੇ ਮਰ ਗਈ, ਉਹ ਜ਼ਿੰਦਗੀ ਵਿਚ ਕਾਮਯਾਬ ਨਹੀਂ ਹੁੰਦੀ, ਪਰ ਜਿਸ ਜੀਵ-ਇਸਤਰੀ ਨੂੰ ਪ੍ਰਭੂ ਦੀ ਸਿਫਤਿ ਸਾਲਾਹ ਨੇ ਵਿਕਾਰਾਂ ਵੱਲੋਂ ਮਾਰਿਆ ਉਹ ਹੀ ਵਿਕਾਰਾਂ ਵੱਲੋਂ ਬਚੀ ਰਹੇਗੀ।

ਜਿਨ੍ਹਾਂ ਨੂੰ ਪਰਮਾਤਮਾ ਆਪਣਾ ਨਾਮ ਦੇਂਦਾ ਹੈ, ਆਪਣੀ ਭਗਤੀ ਦੇਂਦਾ ਹੈ ਉਹ ਵਿਕਾਰਾਂ ਵੱਲ ਭਟਕਣ ਦੇ ਥਾਂ ਆਪਣੇ ਹਿਰਦੇ-ਘਰ ਵਿਚ ਟਿਕੇ ਰਹਿੰਦੇ ਹਨ, ਉਨ੍ਹਾਂ ਦੇ ਅੰਦਰ ਸਦਾ ਹੀ ਪ੍ਰਭੂ-ਮਿਲਾਪ ਦੀ ਤਾਂਘ ਬਣੀ ਰਹਿੰਦੀ ਹੈ।

ਉਹ ਸਦਾ ਅਰਦਾਸ ਕਰਦੇ ਹਨ-ਹੇ ਪਾਤਿਸ਼ਾਹ! ਸਾਨੂੰ ਮਿਲ, ਸਾਡੇ ਅੰਦਰੋਂ ਵਿਛੋੜਾ ਪਾਣ ਵਾਲੇ ਕਿਵਾੜ ਖੋਹਲ ਦੇਹ, ਤੇਰੇ ਨਾਲੋਂ ਇਕ ਘੜੀ ਦਾ ਵਿਛੋੜਾ ਛੇ ਮਹੀਨੇ ਦਾ ਵਿਛੋੜਾ ਜਾਪਦਾ ਹੈ।੧੨।

ਭਾਵ- ਜਿਸ ਮਨੁੱਖ ਨੂੰ ਪਰਮਾਤਮਾ ਆਪਣੀ ਸਿਫਤਿ ਸਾਲਾਹ ਦੀ ਦਾਤਿ ਦੇਂਦਾ ਹੈ, ਉਸ ਦੇ ਅੰਦਰ ਆਤਮਿਕ ਜੀਵਨ ਦੀ ਸੂਝ ਵਾਲੇ ਚਾਨਣ ਦਾ ਮਾਨੋ ਦੀਵਾ ਜਗ ਪੈਂਦਾ ਹੈ। ਉਨ੍ਹਾਂ ਮਨੁੱਖ ਪਰਮਾਤਮਾ ਦੀ ਯਾਦ ਤੋਂ ਇਕ ਘੜੀ ਪਲ ਦਾ ਵਿਛੋੜਾ ਭੀ ਸਹਾਰ ਨਹੀਂ ਸਕਦਾ।

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*
*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥*

*(ਪੰਨਾ ੯੬੮)*

ਸੰਪਾਦਕੀ . . .

# ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ

*ਗੁਰੂ ਸਾਹਿਬਾਨ ਨੇ ਦੋ ਸਦੀਆਂ ਤੋਂ ਵੀ ਵੱਧ ਸਮਾਂ ਜਗਤ-ਕਲਿਆਣ ਅਤੇ ਖਾਸ ਕਰਕੇ ਹਿੰਦੁਸਤਾਨ ਦੀ ਅਗਿਆਨਤਾ, ਵਹਿਮਾਂ-ਭਰਮਾਂ ਅਤੇ ਕਰਮ-ਕਾਂਡਾਂ ਦੇ ਚੱਕਰ 'ਚ ਫਸੀ ਲੋਕਾਈ ਦੇ ਉੱਧਾਰ ਤੇ ਸੁਧਾਰ ਨੂੰ ਸਮਰਪਤ ਕੀਤਾ। ਸਰਬੰਸਦਾਨੀ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਣਾ ਕਰ ਕੇ ਗੁਰੂ ਨਾਨਕ ਪਾਤਸ਼ਾਹ ਦੁਆਰਾ ਚਲਾਈ ਸਿੱਖ/ਗੁਰਮਤਿ ਲਹਿਰ ਨੂੰ ਸਿਖਰ 'ਤੇ ਪਹੁੰਚਾ ਦਿੱਤਾ। ਗੁਰੂ ਕਲਗੀਧਰ ਪਾਤਸ਼ਾਹ ਦੇ ਸਾਜੇ-ਨਿਵਾਜੇ ਖਾਲਸਾ ਪੰਥ ਨੇ ਦੇਸ਼-ਕੌਮ ਦੀ ਨਿਸ਼ਕਾਮ ਸੇਵਾ ਕਰਨ ਦੇ ਨਾਲ-ਨਾਲ ਮਨੁੱਖਤਾ ਦੇ ਭਲੇ ਹਿੱਤ ਗੁਰੂ ਜੀ ਦੁਆਰਾ ਦਿੱਤੇ ਗਏ ਮਿਸ਼ਨ ਨੂੰ ਬੜੀ ਆਨ-ਸ਼ਾਨ ਨਾਲ ਪੂਰਾ ਕੀਤਾ। ਗੁਰੂ ਜੀ ਦੁਆਰਾ ਸਾਜੇ-ਨਿਵਾਜੇ ਖਾਲਸਾ ਪੰਥ ਦੀਆਂ ਸੱਚੀਆਂ ਵਡਿਆਈਆਂ ਸਿੱਖ ਲੇਖਕ, ਕਵੀ-ਕਵੀਸ਼ਰ ਹੀ ਨਹੀਂ ਸਗੋਂ ਕੁੱਲ ਦੁਨੀਆ ਕਰਦੀ ਹੈ। ਖਾਲਸਾ ਪੰਥ ਦੁਆਰਾ ਸਿਰਜੇ ਵਿਸਮਾਦੀ ਇਤਿਹਾਸ ਨੂੰ ਦੁਨੀਆ ਪੜ੍ਹਨ ਸਮੇਂ ਹੈਰਾਨ ਪਈ ਹੁੰਦੀ ਹੈ।*

*ਸੰਨ ੧੯੪੭ ਈ. ਵਿਚ ਭਾਰਤ ਦੇ ਅਜ਼ਾਦ ਹੋ ਜਾਣ ਤੋਂ ਪਿੱਛੋਂ ਵੀ ਭਾਵੇਂ ਅੰਗਰੇਜ਼ ਤਾਂ ਭਾਰਤ ਵਿੱਚੋਂ ਚਲੇ ਗਏ, ਪਰ ਸਿੱਖ-ਵਿਰੋਧੀ ਤਾਕਤਾਂ ਨੇ ਸਿੱਖੀ ਨੂੰ ਢਾਹ ਲਾਉਣ ਸਬੰਧੀ ਆਪਣੇ ਕੋਝੇ ਯਤਨ ਜਾਰੀ ਰੱਖੇ, ਜਿਸ ਦੇ ਸਿੱਟੇ ਵਜੋਂ ਪੰਜਾਬ ਦੀ ਧਰਤੀ 'ਤੇ ਕਈ ਵੱਡੇ-ਵੱਡੇ ਡੇਰੇ ਹੋਂਦ ਵਿਚ ਆਏ ਜਿਨ੍ਹਾਂ ਨੇ ਸਿੱਖੀ ਦੇ ਵਿਰੁੱਧ ਆਪਣੀਆਂ ਗਤੀਵਿਧੀਆਂ ਨੂੰ ਅੰਜਾਮ ਦੇਣਾ ਸ਼ੁਰੂ ਕਰ ਦਿੱਤਾ।*

*ਪੰਥ ਦੋਖੀਆਂ ਵੱਲੋਂ ਸਿੱਖ ਵਿਚਾਰਧਾਰਾ ਨੂੰ ਖ਼ਤਮ ਕਰਨ ਲਈ ਪੰਜਾਬ ਵਿਚ ਇਨ੍ਹਾ ਵੱਡੇ-ਵੱਡੇ ਡੇਰਿਆਂ ਨੂੰ ਉਤਸ਼ਾਹਿਤ ਕਰ ਕੇ ਸਿੱਖੀ-ਵਿਚਾਰਧਾਰਾ ਨੂੰ ਨੁਕਸਾਨ ਪਹੁੰਚਾਉਣ ਦਾ ਹਰ ਹੀਲਾ ਅਪਣਾਇਆ ਗਿਆ।*

*ਇਨ੍ਹਾਂ ਵੱਡੇ-ਵੱਡੇ ਡੇਰਿਆਂ ਦੀ ਦੇਖਾ-ਦੇਖੀ ਕਈ ਛੋਟੇ-ਛੋਟੇ ਡੇਰੇ ਵੀ ਹੋਂਦ ਵਿਚ ਆਏ ਜਿਨ੍ਹਾਂ ਨੇ ਆਪਣਾ ਮੱਕੜ-ਜਾਲ ਸਾਰੇ ਪੰਜਾਬ ਵਿਚ ਫੈਲਾ ਦਿੱਤਾ। ਇਹ ਬਾਬੇ ਵਿਹਲੇ ਬੈਠ ਕੇ ਲੋਕਾਂ ਦੀ ਖ਼ੂਨ-ਪਸੀਨੇ ਦੀ ਕਮਾਈ 'ਤੇ ਐਸ਼ ਕਰਦੇ ਹਨ। ਵੱਡੀਆਂ ਵੱਡੀਆਂ ਗੱਡੀਆਂ ਅਤੇ ਵੱਡੇ-ਵੱਡੇ ਮਹਿਲ ਇਨ੍ਹਾਂ ਦੀ ਨਿੱਜੀ ਜਾਇਦਾਦ ਵਿਚ ਸ਼ਾਮਲ ਹੋ ਚੁਕੇ ਹਨ। ਇਹ ਬਾਬੇ ਭੋਲੀ-ਭਾਲੀ ਜਨਤਾ ਅਤੇ ਸਿਆਸੀ ਲੀਡਰਾਂ ਨੂੰ ਮੂਰਖ ਬਣਾ ਕੇ*

*ਆਪਣੀਆਂ ਉਂਗਲਾਂ 'ਤੇ ਨਚਾ ਰਹੇ ਹਨ। ਜਿੱਥੇ ਇਹ ਆਮ ਸਾਧਾਰਨ ਲੋਕਾਂ ਨੂੰ ਆਪਣਾ ਸੰਬੰਧ ਵੱਡੇ-ਵੱਡੇ ਲੀਡਰਾਂ ਨਾਲ ਹੋਣ ਦਾ ਭਰਮ ਦਿੰਦੇ ਹਨ, ਉੱਥੇ ਸਿਆਸੀ ਲੀਡਰਾਂ ਨੂੰ ਆਪਣੇ ਕੋਲ ਵੱਡਾ ਵੋਟ ਬੈਂਕ ਹੋਣ ਦਾ ਭਰਮ ਦੇ ਕੇ ਦੋਨਾਂ ਪਾਸਿਆਂ ਤੋਂ ਹੀ ਲੁੱਟ-ਖਸੁੱਟ ਕਰਨ ਦਾ ਕੋਈ ਵੀ ਮੌਕਾ ਅਜਾਈਂ ਨਹੀਂ ਜਾਣ ਦਿੰਦੇ।*

*ਪਿਛਲੇ ਕੁਝ ਸਾਲਾਂ ਦੌਰਾਨ ਇਨ੍ਹਾਂ ਅਖੌਤੀ ਗੁਰੂ-ਡੰਮ ਬਣ ਬੈਠੇ ਬਾਬਿਆਂ ਦਾ ਕਿਰਦਾਰ ਜਿਸ ਤਰ੍ਹਾਂ ਉੱਘੜ ਕੇ ਸਾਹਮਣੇ ਆਇਆ ਹੈ ਉਸ ਨਾਲ ਹਰ ਇਕ ਸੂਝਵਾਨ ਵਿਅਕਤੀ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਸਿਰਸੇ ਵਾਲੇ ਅਖੌਤੀ ਬਾਬੇ ਗੁਰਮੀਤ ਰਾਮ ਰਹੀਮ ਦਾ ਆਪਣੇ ਹੀ ਡੇਰੇ ਦੀਆਂ ਸ਼ਰਧਾਲੂ ਲੜਕੀਆਂ ਨਾਲ ਬਲਾਤਕਾਰ ਕਰਨਾ ਤੇ ਆਪਣੇ ਆਪ ਨੂੰ ਉਨ੍ਹਾਂ ਦਾ ਰੱਬ ਦੱਸ ਕੇ ਉਨ੍ਹਾਂ ਦੀ ਹਰ ਇਕ ਵਸਤੂ 'ਤੇ ਆਪਣੀ ਮਲਕੀਅਤ ਦਰਸਾਉਣਾ ਇਕ ਘਿਣਾਉਣਾ ਵਰਤਾਰਾ ਹੋ ਨਿੱਬੜਿਆ ਹੈ।*

*ਗੁਰਮੀਤ ਰਾਮ ਰਹੀਮ ਦੀ ਇਸ ਬਦਚਲਣੀ ਅਤੇ ਅਤਿ ਘਿਣਾਉਣੀਆਂ ਕਰਤੂਤਾਂ ਕਾਰਨ ਪਿਛਲੇ ਦਿਨ੍ਹੀਂ ਪੰਚਕੂਲਾ ਦੀ ਸੀ.ਬੀ.ਆਈ. ਅਦਾਲਤ ਨੇ ਉਸ ਦੇ ਕੀਤੇ ਕੁਕਰਮਾਂ ਦੀ ਜੇਲ੍ਹ ਵਿਚ ਡੱਕ ਕੇ ਸਜ਼ਾ ਦੇ ਦਿੱਤੀ ਹੈ। ਜੱਜ ਵੱਲੋਂ ਦਿੱਤਾ ਗਿਆ ਇਹ ਫ਼ੈਸਲਾ ਇਕ ਅਜਿਹਾ ਇਤਿਹਾਸਿਕ ਫ਼ੈਸਲਾ ਹੈ ਜੋ ਕਿ ਇਕ ਜ਼ਿੰਦਾ ਜ਼ਮੀਰ ਵਾਲਾ ਨਿਆਂ-ਪਸੰਦ ਵਿਅਕਤੀ ਹੀ ਦੇ ਸਕਦਾ ਹੈ। ਮਾਣਯੋਗ ਜੱਜ ਜਗਦੀਪ ਸਿੰਘ ਨੇ ਆਪਣੇ ਅਹੁਦੇ ਨਾਲ ਪੂਰਾ ਇਨਸਾਫ਼ ਕਰਦਿਆਂ ਇਹ ਜੋ ਸਜ਼ਾ ਸੁਣਾਈ ਹੈ, ਉਸ ਤੋਂ ਦੁਨੀਆ ਦੇ ਤਮਾਮ ਕਾਨੂੰਨ ਅਤੇ ਨਿਆਂ ਦੇ ਰਾਖਿਆਂ ਨੂੰ ਸੇਧ ਲੈ ਕੇ ਹੱਕ, ਸੱਚ, ਨਿਆਂ 'ਤੇ ਆਧਾਰਿਤ ਸਹੀ ਫ਼ੈਸਲੇ ਕਰਨੇ ਚਾਹੀਦੇ ਹਨ। ਗੁਰਮੀਤ ਰਾਮ ਰਹੀਮ ਵਿਰੁੱਧ ਇਸ ਵੱਡੇ ਫ਼ੈਸਲੇ ਨਾਲ ਹੁਣ ਗੁਰੂ-ਡੰਮ੍ਹ ਰੂਪ 'ਚ ਡੇਰੇ ਚਲਾ ਰਹੇ ਅਖੌਤੀ ਬਾਬਿਆਂ ਨੂੰ ਹੁਣ ਆਪਣੀਆਂ ਦੁਕਾਨਾਂ ਚੁੱਕਣੀਆਂ ਹੀ ਪੈਣਗੀਆਂ, ਕਿਉਂ ਜੋ ਇਸ ਘਟਨਾ ਨੇ ਇਨ੍ਹਾਂ ਅਖੌਤੀ ਬਾਬਿਆਂ ਦੀ ਅਸਲੀਅਤ ਦਾ ਪਾਜ ਉਘਾੜ ਦਿੱਤਾ ਹੈ ਤੇ ਲੋਕਾਂ ਨੂੰ ਵੀ ਇਹ ਗਿਆਨ ਹੋਇਆ ਹੈ ਕਿ ਉਨ੍ਹਾਂ ਦੇ ਕਲਿਆਣ ਦੀ ਕੋਈ ਵਿਉਂਤਬੰਦੀ ਇਨ੍ਹਾਂ ਅਖੌਤੀ ਬਾਬਿਆਂ ਕੋਲ ਨਹੀਂ। ਆਸ ਕਰਨੀ ਚਾਹੀਦੀ ਹੈ ਕਿ ਤਰ੍ਹਾਂ-ਤਰ੍ਹਾਂ ਦੇ ਸਕੈਂਡਲਾਂ 'ਚ ਫਸੇ ਬਾਬਿਆਂ ਨੂੰ ਹੁਣ ਲੋਕ ਮੱਥੇ ਨਹੀਂ ਟੇਕਣਗੇ ਕਿਉਂ ਕਿ ਉਨ੍ਹਾਂ ਨੂੰ ਗੁਰਬਾਣੀ ਦੇ ਪਾਵਨ ਵਾਕ* ***ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ*** *ਦਾ ਅਹਿਸਾਸ ਹੋ ਚੁੱਕਾ ਹੈ ਕਿ ਝੂਠ ਉੱਪਰ ਹਮੇਸ਼ਾ ਸੱਚ ਦੀ ਹੀ ਜਿੱਤ ਹੁੰਦੀ ਹੈ।*

*ਡੇਰਾਵਾਦ ਗੁਰੂ-ਡੰਮ੍ਹ ਦੇ ਰੂਪ 'ਚ ਭਾਵੇਂ ਲੰਮੇ ਸਮੇਂ ਤੋਂ ਤੁਰੀ ਆ ਰਹੀ ਅਲਾਮਤ ਹੈ, ਪਰ ਖ਼ਾਸ ਕਰਕੇ ਪੰਜਾਬ 'ਚ ਪਿਛਲੇ ਦੋ-ਤਿੰਨ ਦਹਾਕਿਆਂ ਤੋਂ ਇਹ ਅਲਾਮਤ ਬਹੁਤ ਹੀ ਖ਼ਤਰਨਾਕ ਹੱਦ ਤਕ ਵਧ ਗਈ। ਇਸ ਸਮੱਸਿਆ ਦਾ ਠੋਸ ਹੱਲ ਲੱਭਣ ਦਾ ਅਤੇ*

*ਇਸ ਤੋਂ ਖਹਿੜਾ ਛੁਡਾਉਣ ਦਾ ਵਕਤ ਆ ਚੁੱਕਾ ਹੈ। ਲੋਕਾਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਉਨ੍ਹਾਂ ਦੀਆਂ ਬਹੁਪੱਖੀ ਸਮੱਸਿਆਵਾਂ ਦਾ ਹੱਲ ਗੁਰਮਤਿ ਫ਼ਲਸਫ਼ੇ ਨੂੰ ਪੜ੍ਹੇ, ਜਾਣੇ ਤੇ ਸਮਝੇ ਬਗ਼ੈਰ ਹੋਰ ਕਿਤਿਓਂ ਨਹੀਂ ਲੱਭ ਸਕਦਾ। ਪਰਮ ਪਾਵਨ ਗੁਰਬਾਣੀ ਅਤੇ ਗੁਰਬਾਣੀ ਦੇ ਅਮੁੱਕ ਖ਼ਜ਼ਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਕੇ ਹੀ ਮਨੁੱਖਤਾ ਦਾ ਰੂਹਾਨੀ, ਸਮਾਜਿਕ, ਆਰਥਿਕ, ਰਾਜਨੀਤਿਕ, ਸੱਭਿਆਚਾਰਕ, ਨੈਤਿਕ ਕਲਿਆਣ ਸੰਭਵ ਹੈ। ਲੋਕਾਂ ਨੂੰ ਅਖੌਤੀ ਬਾਬਿਆਂ ਦੇ ਝਾਂਸੇ ਵਿਚ ਆਉਣ ਤੋਂ ਬਚਣ ਲਈ ਸੁਚੇਤ ਹੋਣ ਦੀ ਲੋੜ ਹੈ।*

*ਸਾਡੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ 'ਚ ਇਕ ਐਸਾ ਅਨਮੋਲ ਖ਼ਜ਼ਾਨਾ ਹੈ ਜਿਸ ਦੀ ਅਹਿਮੀਅਤ ਤੇ ਵਿਲੱਖਣਤਾ ਨੂੰ ਦੁਨੀਆ ਭਰ ਦੇ ਸਮੂਹ ਬੁੱਧੀਜੀਵੀ ਪ੍ਰਵਾਨ ਕਰ ਰਹੇ ਹਨ। ਸ੍ਰੀਮਤੀ ਪਰਲ ਬੱਕ ਨੇ ਦੁਨੀਆ ਭਰ ਦੇ ਸਮੂਹ ਧਰਮਾਂ ਦੇ ਧਰਮ ਗ੍ਰੰਥਾਂ ਦੇ ਡੂੰਘੇ ਅਧਿਐਨ ਤੇ ਵਿਸ਼ਲੇਸ਼ਣ ਮਗਰੋਂ ਸਾਫ਼-ਸਪਸ਼ਟ ਸ਼ਬਦਾਂ 'ਚ ਇਹ ਲਿਖਿਆ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਕ ਰੂਹਾਨੀ ਵੱਥ ਤੋਂ ਸਭ ਤੋਂ ਵੱਧ ਪ੍ਰਭਾਵਿਤ ਹੋਈ, ਜੋ ਚੀਜ਼ ਇਸ ਧਰਮ ਗ੍ਰੰਥ 'ਚ ਵਿਦਮਾਨ ਹੈ, ਉਹ ਹੋਰ ਕਿਧਰੇ ਨਹੀਂ। ਗੱਲ ਕੀ, ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਵਿਦਮਾਨ ਗੁਰਮਤਿ ਸਿਧਾਂਤਾਂ ਨੂੰ ਪੜ੍ਹ, ਸਮਝ ਅਤੇ ਅਪਣਾਅ ਕੇ ਹੀ ਅਸੀਂ ਆਪਣਾ ਜੀਵਨ ਸਫਲਾ ਕਰ ਸਕਦੇ ਹਾਂ।*

*ਹਰ ਗੁਰਸਿੱਖ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ 'ਤੇ ਹੀ ਅਮਲ ਕਰ ਕੇ ਗੁਰਸਿੱਖੀ ਜੀਵਨ ਬਤੀਤ ਕਰੇ ਕਿਉਂਕਿ ਦੁਨੀਆ ਦਾ ਇਹੀ ਕੇਵਲ ਇਕ ਐਸਾ ਧਰਮ ਗ੍ਰੰਥ ਹੈ ਜਿਸ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਹੋਰਨਾਂ ਧਰਮਾਂ ਦੇ ਭਗਤ ਸਾਹਿਬਾਨ ਤੇ ਭੱਟ ਸਾਹਿਬਾਨ ਦੀ ਸਿੱਖਿਆ ਰੂਪੀ ਬਾਣੀ ਸ਼ਾਮਲ ਹੈ। ਗੁਰੂ ਸਾਹਿਬਾਨ ਦੇ ਨਾਲ-ਨਾਲ ਇਨ੍ਹਾਂ ਬਾਣੀਕਾਰਾਂ ਨੇ ਸਮਾਜ ਨੂੰ ਇਕਮੁੱਠ ਰੱਖਣ ਲਈ ਜੋ ਯੋਗਦਾਨ ਮੱਧ ਯੁੱਗ ਵਿਚ ਪਾਇਆ ਸੀ ਇਸ ਲਾਸਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਕੇ ਉਸ ਅਨਮੋਲ ਯੋਗਦਾਨ ਦਾ ਲਾਹਾ ਅਸੀਂ ਅੱਜ ਵੀ ਲੈ ਸਕਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗਿਆਂ ਜਿੱਥੇ ਅਸੀਂ ਖ਼ੁਦ ਗੁਰਮੀਤ ਰਾਮ ਰਹੀਮ ਵਰਗੇ ਪਖੰਡੀਆਂ ਦੇ ਚੁੰਗਲ ਵਿਚ ਫਸਣ ਤੋਂ ਬਚਾਂਗੇ ਉੱਥੇ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਦੇ ਸੋਨ-ਸੁਨਹਿਰੇ ਭਵਿੱਖ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਮੋਲਕ ਉਪਦੇਸ਼ਾਂ ਦੇ ਧਾਰਨੀ ਹੋਣ ਵਾਸਤੇ ਰਾਹ ਤਿਆਰ ਕਰ ਸਕਾਂਗੇ। ਆਓ! ਅੱਜ ਤੋਂ ਹੀ ਪ੍ਰਣ ਕਰੀਏ ਕਿ ਅਸੀਂ ਇਨ੍ਹਾਂ ਅਖੌਤੀ ਬਾਬਿਆਂ ਦੇ ਪਿੱਛੇ ਲੱਗ ਕੇ ਆਪਸ ਵਿਚ ਲੜਨ-ਮਰਨ ਦੀ ਥਾਂ ਜੁੱਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਕੇ, ਆਪਸੀ ਪ੍ਰੇਮ ਤੇ ਭਾਈਚਾਰੇ ਦਾ ਜੀਵਨ ਬਤੀਤ ਕਰਾਂਗੇ।* ■

# ਗੁਰ ਰਾਮਦਾਸ ਰਾਖਹੁ ਸਰਣਾਈ

*-ਡਾ. ਜਗਜੀਤ ਸਿੰਘ**

ਸ੍ਰੀ ਗੁਰੂ ਰਾਮਦਾਸ ਜੀ ਸਿੱਖ ਧਰਮ ਦੇ ਚੌਥੇ ਗੁਰੂ ਮਹਾਰਾਜ ਹਨ। ਆਪ ਜੀ ਦਾ ਪ੍ਰਕਾਸ਼ ਲਾਹੌਰ ਵਿਖੇ, ਪਿਤਾ ਸ੍ਰੀ ਹਰਿਦਾਸ ਜੀ ਅਤੇ ਮਾਤਾ ਸ੍ਰੀ ਦਇਆ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਮਾਤਾ ਪਿਤਾ ਦੀ ਪਹਿਲੀ ਸੰਤਾਨ ਹੋਣ ਕਾਰਨ ਆਪ ਜੀ ਨੂੰ 'ਜੇਠਾ' ਕਹਿ ਕੇ ਸੱਦਿਆ ਜਾਂਦਾ ਸੀ ਅਤੇ ਇਹੋ ਨਾਮ ਪ੍ਰਸਿੱਧ ਹੋ ਗਿਆ। ਆਪ ਜੀ ਦਾ ਇਕ ਛੋਟਾ ਭਰਾ ਸੀ ਹਰਦਿਆਲ ਤੇ ਇਕ ਛੋਟੀ ਭੈਣ ਸੀ ਰਾਮਦਾਸੀ। ਛੋਟੀ ਉਮਰ ੭ ਸਾਲ ਦੇ ਹੀ ਸਨ ਜਦੋਂ ਆਪ ਜੀ ਦੇ ਮਾਤਾ ਜੀ ਅਕਾਲ ਚਲਾਣਾ ਕਰ ਗਏ। ਪਰਵਾਰ ਮੁਸ਼ਕਲਾਂ ਵਿਚ ਘਿਰ ਗਿਆ। ਅਜੇ ਥੋੜ੍ਹਾ ਸਮਾਂ ਹੀ ਲੰਘਿਆ ਸੀ ਕਿ ਪਿਤਾ ਹਰਦਾਸ ਜੀ ਵੀ ਰੱਬ ਨੂੰ ਪਿਆਰੇ ਹੋ ਗਏ। ਪਰਵਾਰ ਨੂੰ ਦੁਖਾਂ ਵਿਚ ਤੇ ਆਰਥਿਕ ਤੰਗੀ ਨੇ ਆ ਘੇਰਿਆ। ਆਪ ਦੇ ਨਾਨਕੇ, ਪਿੰਡ ਬਾਸਰਕੇ, ਦੇ ਰਹਿਣ ਵਾਲੇ ਸਨ। ਸ੍ਰੀ (ਗੁਰੂ) ਅਮਰਦਾਸ ਜੀ ਦਾ ਜਨਮ ਸਥਾਨ ਅਤੇ ਪਰਵਾਰ ਦਾ ਨਿਵਾਸ ਸਥਾਨ ਬਾਸਰਕੇ ਹੀ ਸੀ। ਨਾਨੀ ਜੀ ਆਪ ਜੀ ਅਤੇ ਆਪ ਜੀ ਦੇ ਛੋਟੇ ਭੈਣ-ਭਰਾ ਨੂੰ ਬਾਸਰਕੇ ਲੈ ਆਏ। ਸ੍ਰੀ (ਗੁਰੂ) ਅਮਰਦਾਸ ਜੀ ਦੇ ਪਰਵਾਰ ਵੱਲ ਪੁਰਾਣੀ ਜਾਣ ਪਹਿਚਾਣ ਸੀ। ਉਨ੍ਹਾਂ ਨੇ ਹੌਂਸਲਾ ਦਿੱਤਾ ਅਤੇ ਹਰ ਤਰ੍ਹਾਂ ਦੀ ਸਹਾਇਤਾ ਦੇ ਮਿੱਠੇ ਬਚਨ ਕਹੇ ਜਿਸ ਨਾਲ ਪਰਵਾਰ ਵਿਚ ਧੀਰਜ ਬੱਝਾ। ਪਰਵਾਰ ਦੇ ਗੁਜ਼ਾਰੇ ਲਈ ਆਪ ਕਈ ਵਰ੍ਹੇ ਨਾਨੀ ਜੀ ਦੀਆਂ ਬਣਾਈਆਂ ਘੁੰਗਣੀਆਂ ਵੇਚਦੇ ਰਹੇ ਅਤੇ ਸ੍ਰੀ (ਗੁਰੂ) ਅਮਰਦਾਸ ਜੀ ਦੇ ਸਤਿਸੰਗ ਦਾ ਅਨੰਦ ਮਾਣਦੇ ਰਹੇ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਆਦੇਸ਼ ਮੰਨਦਿਆਂ ਸ੍ਰੀ (ਗੁਰੂ) ਅਮਰਦਾਸ ਜੀ ਗੋਇੰਦਵਾਲ ਆ ਬਿਰਾਜੇ ਅਤੇ ਕਈ ਪਰਵਾਰਾਂ ਨੂੰ ਏਥੇ ਆ ਵੱਸਣ ਲਈ ਉਤਸ਼ਾਹਿਤ ਕੀਤਾ। ਭਾਈ ਜੇਠਾ ਜੀ ਦਾ ਪਰਵਾਰ ਵੀ ਏਥੇ ਆ ਗਿਆ। ਆਪ ਜੀ ਪਹਿਲਾਂ ਵਾਂਗ ਹੀ ਦਿਨ ਨੂੰ ਘੁੰਗਣੀਆਂ ਵੇਚਦੇ ਅਤੇ ਸ਼ਾਮ ਨੂੰ ਸ੍ਰੀ (ਗੁਰੂ) ਅਮਰਦਾਸ ਜੀ ਵੱਲੋਂ ਲਗਾਏ ਜਾਂਦੇ ਸਤਿਸੰਗ ਦਾ ਅਨੰਦ ਮਾਣਦੇ। ਸ੍ਰੀ (ਗੁਰੂ) ਅਮਰਦਾਸ ਜੀ ਵੀ ਬਾਲਕ ਜੇਠਾ ਜੀ ਨੂੰ ਬਹੁਤ ਪਿਆਰ ਕਰਦੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਦੀ ਭਗਤੀ ਤੇ ਸੇਵਾ ਨੂੰ ਮੁੱਖ ਰੱਖਦਿਆਂ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਗੁਰਿਆਈ ਬਖ਼ਸ਼ਿਸ਼ ਕੀਤੀ ਅਤੇ ਆਪ ਜੀ ਨੂੰ ਤੀਜੀ ਪਾਤਸ਼ਾਹੀ ਦਾ ਪਦ ਪ੍ਰਾਪਤ ਹੋਇਆ। ਭਾਈ ਜੇਠਾ ਜੀ ਪੂਰੀ ਮਿਹਨਤ ਨਾਲ ਕਿਰਤ ਕਰਦੇ, ਗੁਰੂ-ਘਰ ਦੀ ਪੂਰੀ ਲਗਨ ਨਾਲ ਸੇਵਾ ਕਰਦੇ ਅਤੇ ਗੁਰੂ ਬਚਨਾਂ ਦਾ ਪਾਲਣ ਕਰਦੇ। ਆਪ ਨੇ ਗੁਰਬਾਣੀ ਨੂੰ ਜੀਵਨ ਦਾ ਆਧਾਰ ਬਣਾਇਆ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਿਆਰ ਦੇ ਪਾਤਰ ਬਣੇ। ਅਨੰਦਮਈ ਜੀਵਨ ਜੁਗਤਿ ਵਿਚ

**ਕੋਠੀ ਨੰ. ੨੫, ਫੇਜ਼ ੭, ਐਸ. ਏ. ਐਸ. ਨਗਰ (ਮੋਹਾਲੀ)-੧੬੦੦੬੧; ਮੋ: +੯੧੯੭੭੯੮-੧੬੯੦੯*

ਵਿਚਰਦੇ, ਸੁਹਣੇ ਸੁਣੱਖੇ ਨੌਜਵਾਨ, ਗੁਰੂ ਜੀ ਦੇ ਮਿਹਰਾਂ ਭਰੀ ਨਜ਼ਰ ਵਿਚ ਪ੍ਰਵਾਨ ਹੋਏ। ਜਦੋਂ ਮਾਤਾ ਜੀ ਨੇ ਬੀਬੀ ਭਾਨੀ ਲਈ ਚੰਗੇ ਵਰ ਦੀ ਭਾਲ ਲਈ ਇੱਛਾ ਜ਼ਾਹਿਰ ਕੀਤੀ ਕਿ ਬੇਟੀ ਭਾਨੀ ਲਈ ਭਾਈ ਜੇਠਾ ਜੀ ਵਰਗਾ ਸੁੰਦਰ ਤੇ ਸੁਸ਼ੀਲ ਵਰ ਹੋਵੇ, ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸਹਿਜ ਹੀ ਫੁਰਮਾਇਆ ਕਿ ਇਹੋ ਜਿਹਾ ਤਾਂ ਇਹੋ ਹੀ ਹੈ, ਹੋਰ ਕੋਈ ਨਹੀਂ। ਗੁਰੂ ਜੀ ਦੀਆਂ ਮਿਹਰਾਂ ਪ੍ਰਾਪਤ ਹੋਈਆਂ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬੱਚੀ ਬੀਬੀ ਭਾਨੀ ਦਾ ਵਿਆਹ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨਾਲ ਕਰ ਦਿੱਤਾ। ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦੀ ਸੇਵਾ ਵਿਚ ਭਾਈ ਜੇਠਾ ਜੀ, ਗੁਰੂ-ਘਰ ਦੇ ਜਵਾਈ ਹੁੰਦੇ ਹੋਏ ਵੀ, ਪੂਰੀ ਲਗਨ ਤੇ ਮਿਹਨਤ ਨਾਲ ਗਾਰਾ, ਮਿੱਟੀ, ਚੂਨਾ ਆਦਿ ਦੀ ਟੋਕਰੀ ਢੋਂਦੇ ਰਹੇ। ਲਾਹੌਰ ਤੋਂ ਆਏ ਰਿਸ਼ਤੇਦਾਰਾਂ ਨੇ ਮਿਹਣੇ ਦਿੱਤੇ, ਪਰ ਆਪ ਜੀ ਨੇ ਕੋਈ ਪਰਵਾਹ ਨਾ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਦਿੱਤੇ ਗਏ ਮਿਹਣਿਆਂ ਦਾ ਹਲੀਮੀ ਵਿਚ ਉੱਤਰ ਦਿੱਤਾ, "ਸਿਰ 'ਤੇ ਚੁੱਕੀ ਟੋਕਰੀ ਦਾ ਕੋਈ ਭਾਰ ਨਹੀਂ, ਪਰਮਾਤਮਾ ਨੇ ਲੋਕ-ਭਲਾਈ ਦੇ ਪਤਾ ਨਹੀਂ ਕਿੰਨੇ ਮਹਾਨ ਕਾਰਜਾਂ ਦਾ ਬੋਝ ਇਨ੍ਹਾਂ ਦੇ ਸਿਰ ਤੇ ਰੱਖਣਾ ਹੈ ਅਤੇ ਇਨ੍ਹਾਂ ਰਾਹੀਂ ਬੇਅੰਤ ਮਨੁੱਖਤਾ ਦਾ ਕਲਿਆਣ ਹੋਣਾ ਹੈ।" *'ਸਾਧ ਬਚਨ ਅਟਲਾਧਾ'* ਅਨੁਸਾਰ ਐਸਾ ਹੀ ਵਾਪਰਿਆ। ਸਿੱਖੀ ਦੇ ਦਾਇਰੇ ਨੂੰ ਵਿਸ਼ਾਲ ਹੁੰਦਾ ਵੇਖ ਕੇ ਸੰਨ ੧੫੭੦ ਈ. ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਨਵਾਂ ਸਥਾਨ ਵਸਾਉਣ ਲਈ ਪ੍ਰੇਰਿਤ ਕੀਤਾ। ਆਪ ਜੀ ਅਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਪਹਿਲਾਂ ਸੰਤੋਖਸਰ ਸਰੋਵਰ ਦੀ ਖੁਦਾਈ ਅਰੰਭੀ। ਉਪਰੰਤ ਨਵੇਂ ਨਗਰ ਦੀ ਨੀਂਹ ਰੱਖੀ। ਨਾਮ ਰੱਖਿਆ, 'ਗੁਰੂ ਕਾ ਚੱਕ' ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦਾ ਨਾਂ 'ਚੱਕ ਰਾਮਦਾਸ' ਰੱਖ ਦਿੱਤਾ ਤੇ ਅੰਮ੍ਰਿਤ ਸਰੋਵਰ ਦੀ ਮਾਨਤਾ ਕਾਰਨ ਵਸੋਂ ਵੱਧ ਜਾਣ ਤੇ ਸ਼ਹਿਰ ਦਾ ਨਾਮ ਸ੍ਰੀ ਅੰਮ੍ਰਿਤਸਰ ਸਾਹਿਬ ਪ੍ਰਸਿੱਧ ਹੋਇਆ। ੧੫੭੪ ਈ. ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੀ ਸੰਗਤ ਦੇ ਸਨਮੁਖ ਗੁਰਿਆਈ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨੂੰ ਗੁਰਿਆਈ ਬਖਸ਼ਿਸ਼ ਕੀਤੀ ਤੇ ਆਪ ਜੀ ਸ੍ਰੀ ਗੁਰੂ ਰਾਮਦਾਸ ਜੀ ਕਰ ਕੇ ਸੰਬੋਧਨ ਹੋਣ ਲੱਗੇ। ਜਦੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਿਆਈ ਬਖਸ਼ਿਸ਼ ਕਰ ਕੇ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਮੱਥਾ ਟੇਕਿਆ, ਤਾਂ ਗੁਰੂ ਜੀ ਦੇ ਅੰਦਰ ਜੋ ਵੈਰਾਗ ਪੈਦਾ ਹੋਇਆ, ਉਸ ਨੂੰ ਯਾਦ ਕਰ ਕੇ ਉਹ ਭਾਵ ਆਪ ਜੀ ਨੇ ਨਿਮਨ ਸ਼ਬਦ ਰਾਹੀਂ ਪ੍ਰਗਟ ਕੀਤੇ ਹਨ।

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

ਭਾਈ ਗੁਰਦਾਸ ਜੀ ਨੇ ਵੀ ਇਸ ਅਨੂਠੀ ਘਟਨਾ ਨੂੰ ਆਪਣੇ ਅਨੁਭਵ ਰਾਹੀਂ ਪ੍ਰਗਟ ਕੀਤਾ:

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।* *(ਵਾਰ ੧:੪੭)*

ਸ੍ਰੀ ਗੁਰੂ ਰਾਮਦਾਸ ਜੀ ਦਾ ਅਭਿਨੰਦਨ ਕਰਦਿਆਂ ਭਾਈ ਬਲਵੰਡ ਜੀ ਤੇ ਭਾਈ ਸੱਤਾ ਜੀ ਨੇ ਵੀ ਗੁਰੂ ਜੀ ਨੂੰ ਧੰਨਤਾ ਯੋਗ ਕਿਹਾ:

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥ (ਪੰਨਾ ੯੬੮)*

ਗੁਰਿਆਈ ਮਿਲਣ ਉਪਰੰਤ ਆਪ ਜੀ ਨੇ ਅਨੇਕਾਂ ਮਹਾਨ ਕਾਰਜ ਕੀਤੇ, ਪਰ ਨਿਮਰਤਾ, ਸਹਿਣਸ਼ੀਲਤਾ, ਉਦਾਰਤਾ ਦਾ ਪੱਲਾ ਕਦੀ ਨਹੀਂ ਢਿੱਲਾ ਹੋਣ ਦਿਤਾ। ਆਪ ਜੀ ਦੀਆਂ ਰਚਨਾਵਾਂ ਵਿੱਚੋਂ ਆਪ ਜੀ ਨਿਮਰਤਾ ਦੀ ਮੂਰਤ ਬਾਰ-ਬਾਰ ਪ੍ਰਤੱਖ ਹੁੰਦੀ ਹੈ:

*-ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥*
*(ਪੰਨਾ ੧੦)*

*-ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ॥*
*(ਪੰਨਾ ੬੬੬)*

*-ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ॥ (ਪੰਨਾ ੬੬੭)*

## ਸ੍ਰੀ ਗੁਰੂ ਰਾਮਦਾਸ ਜੀ ਹੱਥੋਂ ਸੰਪੰਨ ਹੋਏ ਕੁਝ ਵਿਸ਼ੇਸ਼ ਕਾਰਜ:-

੧. ਚੱਕ ਰਾਮਦਾਸ ਦੀ ਨੀਂਹ ਰੱਖੀ ਜੋ ਸਹਿਜੇ-ਸਹਿਜੇ ਸਿੱਖੀ ਦਾ ਇਕ ਮਹਾਨ ਕੇਂਦਰ ਹੋ ਕੇ ਪ੍ਰਗਟ ਹੋਇਆ। ਦੁਖ ਭੰਜਨੀ ਬੇਰੀ ਪਾਸ ਆਪ ਜੀ ਨੇ ੧੫੭੭ ਈ. ਵਿਚ ਇਕ ਸਰੋਵਰ ਦਾ ਨਿਰਮਾਣ ਕਰਵਾਇਆ, ਜੋ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਕੀਤਾ। ਅੱਜ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ 'ਸਿਫਤੀ ਦਾ ਘਰੁ' ਸੰਸਾਰ ਦੇ ਨਕਸ਼ੇ 'ਤੇ ਇਕ ਅਦੁੱਤੀ ਸਥਾਨ ਕਰਕੇ ਪ੍ਰਸਿੱਧ ਹੈ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਐਸੀ ਉਪਮਾ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਖ਼ੁਦ ਕੀਤੀ ਹੈ:

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥ (ਪੰਨਾ ੧੩੬੨)*

੨. ਸਿੱਖੀ ਦੇ ਪ੍ਰਚਾਰ ਹਿੱਤ ਮਸੰਦ ਪ੍ਰਥਾ ਚਾਲੂ ਕੀਤੀ, ਜਿਸ ਨਾਲ ਉੱਚੇ-ਸੁੱਚੇ ਕਥਨੀ ਤੇ ਕਰਨੀ ਵਾਲੇ ਗੁਰਸਿੱਖ ਸਿੱਖੀ ਦੀ ਸੇਵਾ ਨਿਭਾਉਣ ਲੱਗੇ।

੩. ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਪਰੰਪਰਾਵਾਂ ਨੂੰ ਅੱਗੇ ਤੋਰਿਆ। ਸੰਗਤ, ਪੰਗਤ, ਕੀਰਤਨ, ਸੇਵਾ, ਭਾਈਚਾਰਕ ਸੰਗਠਨ ਅਤੇ ਸਵੇਰ ਸ਼ਾਮ ਦੇ ਦੀਵਾਨ ਆਦਿ ਚੜ੍ਹਦੀ ਕਲਾ ਵਿਚ ਹੁੰਦੇ ਰਹੇ।

੪. ਆਪ ਜੀ ਨੇ ਚਾਰ ਲਾਵਾਂ ਦੀ ਰਚਨਾ ਕੀਤੀ। ਸਿੱਖੀ ਪਰਵਿਰਤੀ ਅਤੇ ਨਰਵਿਰਤੀ ਦਾ ਸੁਚੱਜਾ ਸੁਮੇਲ ਹੈ। ਅੱਜ ਲਾਵਾਂ ਦੇ ਪਾਠ ਅਤੇ ਗਾਇਨ ਹੀ ਸਿੱਖ ਵਿਆਹ ਦਾ ਮੂਲ ਧੁਰਾ ਹੈ, ਜੋ ਸਿੱਖ ਧਰਮ, ਸਮਾਜ ਅਤੇ ਸਰਕਾਰ ਵੱਲੋਂ

ਪ੍ਰਵਾਨਿਤ ਹੈ।

੫. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਜੀ ਦੀ ਬਾਣੀ ਪਰੰਪਰਾ ਅਨੁਸਾਰ ਰਾਗਾਂ ਵਿਚ ਹੈ। ਕੁੱਲ ੩੧ ਰਾਗਾਂ ਵਿੱਚੋਂ ੩੦ ਰਾਗਾਂ ਵਿਚ ਆਪ ਜੀ ਨੇ ਬਾਣੀ ਦਾ ਉਚਾਰਨ ਕੀਤਾ, ਸਿਵਾਏ ਇਕ ਰਾਗ ਜੈਜਾਵੰਤੀ ਦੇ ਜਿਸ ਵਿਚ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਹੈ। ਆਪ ਜੀ ਨੇ ੨੪੬ ਪਦੇ ਰਚੇ ਜਿਨ੍ਹਾਂ ਵਿਚ ਦੁਪਦੇ, ਚੌਪਦੇ ਤੇ ਪੰਚ ਪਦੇ ਸ਼ਾਮਲ ਹਨ। ੩੧ ਅਸਟਪਦੀਆਂ ਲਿਖੀਆਂ। ਲੋਕ ਕਾਵਿ-ਰੂਪਾਂ ਵਿਚ ਪਹਿਰੇ, ਵਣਜਾਰਾ, ਕਰਹਲੇ, ਘੋੜੀਆਂ ਤੇ ਛੰਤ ਰਚੇ, ੧੩੮ ਸਲੋਕ ਉਚਾਰਨ ਕੀਤੇ ਅਤੇ ੮ ਵਾਰਾਂ ਲਿਖੀਆਂ ਜਿਨ੍ਹਾਂ ਵਿਚ ੧੮੩ ਪਉੜੀਆਂ ਹਨ। 'ਪੜਤਾਲਾਂ' ਵਿਚ ਕੀਤੀ ਰਚਨਾ ਆਪ ਜੀ ਦੀ ਵਿਲੱਖਣ ਦੇਣ ਹੈ। ਇਨ੍ਹਾਂ ਦਾ ਗਾਇਨ ਕੋਈ ਵਿਰਲਾ ਸੰਗੀਤ ਦਾ ਮਾਹਿਰ ਰਾਗੀ ਹੀ ਕਰ ਸਕਦਾ ਹੈ। ਆਪ ਜੀ ਦੀ ਬਾਣੀ ਦਾ ਪ੍ਰਧਾਨ ਵਿਸ਼ਾ-ਪ੍ਰਭੂ ਪਿਆਰ, ਵੈਰਾਗ, ਮਿਲਾਪ ਲਈ ਤੜਪ ਹੈ। ਇਨ੍ਹਾਂ ਦੇ ਸਾਧਨ ਵਜੋਂ ਗੁਰੂ ਦਾ ਧਿਆਨ, ਨਾਮ ਸਿਮਰਨ, ਸਾਧ ਸੰਗ, ਸੇਵਾ, ਬਾਣੀ ਕੀਰਤਨ, ਸ਼ਬਦ-ਵਿਚਾਰ ਦੱਸੀ ਹੈ, ਜਿਸ ਦੀ ਪ੍ਰਾਪਤੀ ਲਈ ਅੰਮ੍ਰਿਤ ਵੇਲਾ, ਸੌਚ ਇਸ਼ਨਾਨ, ਸਦਾਚਾਰਕ ਚਲਣ ਆਦਿ ਜ਼ਰੂਰੀ ਦੱਸੇ। ਆਪ ਜੀ ਦੀ ਦਰਸਾਈ ਗੁਰਸਿੱਖ ਦੀ ਪਰਿਭਾਸ਼ਾ ਸਾਰੇ ਸਿੱਖ ਜਗਤ ਵਿਚ ਮਕਬੂਲ ਹੋਈ ਹੈ, ਪੜ੍ਹੀ ਅਤੇ ਗਾਇਨ ਕੀਤੀ ਜਾਂਦੀ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*
*(ਪੰਨਾ ੩੦੫)*

ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਸਨ। ਸਭ ਤੋਂ ਵੱਡੇ ਪ੍ਰਿਥੀ ਚੰਦ ਸੰਸਾਰਕ ਬਿਰਤੀ ਵਾਲੇ, ਚੰਗੀ ਪ੍ਰਬੰਧਕੀ ਸੂਝ ਵਾਲੇ, ਕਾਰ-ਵਿਹਾਰ ਦਾ ਸਾਰਾ ਪ੍ਰਬੰਧ ਤੇ ਸਾਂਭ-ਸੰਭਾਲ ਕਰਦੇ ਸਨ, ਨਾਮ ਬਾਣੀ, ਸਿਮਰਨ ਸਾਧਨਾ ਵਿਚ ਧਿਆਨ ਨਹੀਂ ਸੀ। ਦੂਜੇ ਪੁੱਤਰ ਮਹਾਂਦੇਵ ਜੀ ਵੈਰਾਗਮਈ ਸੁਭਾਅ ਵਾਲੇ ਨਿਰਵਿਰਤ ਬਿਰਤੀ ਦੇ ਮਾਲਕ, ਉਪਰਾਮ ਰਹਿਣ ਵਾਲੇ ਕਿਸੇ ਕੰਮ ਵਿਚ ਰੁਚੀ ਨਹੀਂ ਸੀ ਰੱਖਦੇ। ਤੀਜੇ ਸ੍ਰੀ (ਗੁਰੂ) ਅਰਜਨ ਦੇਵ ਜੀ, ਗੁਣਵਾਨ, ਆਗਿਆਕਾਰੀ, ਨਾਮ-ਰਸੀਏ, ਹਰਮਨ ਪਿਆਰੇ ਸਪੁੱਤਰ ਸਨ, ਜਿਨ੍ਹਾਂ ਨੂੰ ਗੁਰਿਆਈ ਦੇ ਯੋਗ ਸਮਝਦਿਆਂ ਸੰਨ ੧੫੮੧ ਵਿਚ ਗੁਰਤਾ ਬਖਸ਼ਿਸ਼ ਕੀਤੀ। ਸਤੰਬਰ ੧੫੮੧ ਈ. ਵਿਚ ਆਪ ਜੀ ਜੋਤੀ ਜੋਤ ਸਮਾਏ।

## ਭੱਟ ਸਾਹਿਬਾਨ ਦੇ ਸਵਈਆਂ ਵਿਚ ਪ੍ਰਾਪਤ ਸ੍ਰੀ ਗੁਰੂ ਰਾਮਦਾਸ ਜੀ ਦੀ ਮਨੋਹਰ ਸ਼ਖ਼ਸੀਅਤ:-

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦਸਤਾਰ-ਬੰਦੀ ਦੀ ਰਸਮ ਵੇਲੇ ਦੂਰੋਂ-ਦੂਰੋਂ ਸਿੱਖ ਸੰਗਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ-ਦੀਦਾਰ ਨੂੰ ਆਈਆਂ। ਪ੍ਰੋ. ਸਾਹਿਬ ਸਿੰਘ ਅਨੁਸਾਰ ਉਨ੍ਹੀਂ ਹੀ ਦਿਨੀਂ ਭੱਟ ਭੀ ਸੰਗਤਾਂ ਦੇ ਨਾਲ ਗੋਇੰਦਵਾਲ ਸਾਹਿਬ ਆਏ। ਦੀਦਾਰ ਦੀ ਬਰਕਤ ਨਾਲ ਚਿੱਤ ਗੁਰੂ ਦੀ ਸਿਫਤ ਕਰਨ ਦੇ ਉਮਾਹ ਵਿਚ ਆਇਆ ਅਤੇ ਗੁਰੂ-ਉਪਮਾ ਵਿਚ ਉਨ੍ਹਾਂ ਇਹ 'ਸਵਈਏ' ਉਚਾਰੇ, ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਮੁਖਵਾਕ ਸਵਈਆਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਕੁੱਲ ੧੧ ਭੱਟ ਸਾਹਿਬਾਨ ਹਨ, ਜਿਨ੍ਹਾਂ ਦੇ ਨਾਮ ਇਹ ਹਨ:-

੧. ਭੱਟ ਕੱਲਸਹਾਰ ਜੀ (ਜਿਨ੍ਹਾਂ ਦੇ ਦੂਜੇ ਨਾਮ 'ਕਲ੍ਯ' ਅਤੇ 'ਟਲ੍ਯ' ਹਨ) ੨. ਭੱਟ ਜਾਲਪ ਜੀ (ਜਿਨ੍ਹਾਂ ਦਾ ਦੂਜਾ ਨਾਮ ਜਲ੍ਯ ਹੈ) ੩. ਭੱਟ ਕੀਰਤ ਜੀ ੪. ਭੱਟ ਭਿੱਖਾ ਜੀ ੫. ਭੱਟ ਸਲ੍ਯ ਜੀ ੬. ਭੱਟ ਭਲ੍ਯ ਜੀ ੭. ਭੱਟ ਨਲ੍ਯ ਜੀ ੮. ਭੱਟ ਗਯੰਦ ਜੀ ੯. ਭੱਟ ਮਥੁਰਾ ਜੀ ੧੦. ਭੱਟ ਬਲ੍ਯ ਜੀ ਅਤੇ ੧੧. ਭੱਟ ਹਰਿਬੰਸ ਜੀ।

ਸਵਈਆਂ ਵਿਚ ਕੇਵਲ ਗੁਰੂ ਦੀ ਵਡਿਆਈ ਕੀਤੀ ਗਈ ਹੈ। ਗੁਰੂ ਦੀ ਉਪਮਾ ਕਰਨ ਲੱਗਿਆਂ 'ਗੁਰ ਵਿਅਕਤੀ' ਦੀ ਉਪਮਾ ਹੋਣੀ ਕੁਦਰਤੀ ਗੱਲ ਸੀ। ਸੋ ਇਨ੍ਹਾਂ ਭੱਟ ਸਾਹਿਬਾਨ ਨੇ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਸਾਹਿਬ ਤਕ ਹਰੇਕ 'ਗੁਰ ਮਹਲੇ' ਦੀ ਸਿਫਤਿ ਉਚਾਰੀ ਹੈ। ਭੱਟ ਕਲਸਹਾਰ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ੧੩ ਸਵਈਏ ਉਚਾਰੇ ਹਨ। ਪਹਿਲੇ ਸਵਈਏ ਵਿਚ ਹੀ ਆਪ ਜੀ ਬੇਨਤੀ ਕਰਦੇ ਹਨ ਤੇ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਮੈਂ ਦਾਸ ਦੀ ਆਸ ਪੂਰੀ ਕਰੋ ਕਿ ਮੈਂ ਇਕਾਗਰ ਚਿੱਤ ਹੋ ਕੇ ਮਾਇਆ ਤੋਂ ਰਹਿਤ ਅਕਾਲ ਪੁਰਖ ਨੂੰ ਸਿਮਰਾਂ, ਗੁਰੂ ਦੀ ਕਿਰਪਾ ਨਾਲ ਸਦਾ ਹਰੀ ਦੇ ਗੁਣ ਗਾਵਾਂ ਅਤੇ ਗੁਣ ਗਾਇਨ ਕਰਦਿਆਂ-ਕਰਦਿਆਂ ਮੇਰੇ ਮਨ ਵਿਚ ਖਿੜਾਉ ਪੈਦਾ ਹੋਵੇ:

*ਇਕ ਮਨਿ ਪੁਰਖੁ ਨਿਰੰਜਨੁ ਧਿਆਵਉ॥*
*ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ॥*
*ਗੁਨ ਗਾਵਤ ਮਨਿ ਹੋਇ ਬਿਗਾਸਾ॥*
*ਸਤਿਗੁਰ ਪੂਰਿ ਜਨਹ ਕੀ ਆਸਾ॥* *(ਪੰਨਾ ੧੩੯੬)*

ਅੱਗੇ ਫੁਰਮਾਉਂਦੇ ਹਨ:

*ਸਤਿਗੁਰੁ ਸੇਵਿ ਪਰਮ ਪਦੁ ਪਾਯਉ॥*
*ਅਬਿਨਾਸੀ ਅਬਿਗਤੁ ਧਿਆਯਉ॥*
*ਤਿਸੁ ਭੇਟੇ ਦਾਰਿਦ੍ਰੁ ਨ ਚੰਪੈ॥*
*ਕਲ੍ਯ ਸਹਾਰੁ ਤਾਸੁ ਗੁਣ ਜੰਪੈ॥* *(ਪੰਨਾ ੧੩੯੬)*

ਅਰਥਾਤ - ਜਿਸ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੇਵ

ਕੇ ਉੱਚੀ ਪਦਵੀ ਪਾਈ ਹੈ ਅਤੇ ਅਬਿਨਾਸ਼ੀ ਤੇ ਅਦ੍ਰਿਸ਼ਟ ਹਰੀ ਨੂੰ ਸਿਮਰਿਆ ਹੈ, ਉਸ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨੀਂ ਲੱਗਿਆਂ, ਦਲਿੱਦ੍ਰ ਨਹੀਂ ਚੰਬੜਦਾ, ਕਲਸਹਾਰ ਭੱਟ ਉਸ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣ ਗਾਉਂਦਾ ਹੈ। ਭੱਟ ਕਲਸਹਾਰ ਜੀ ਅੱਗੇ ਫੁਰਮਾਉਂਦੇ ਹਨ:

*ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ॥*
*ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ॥*
*(ਪੰਨਾ ੧੩੯੬)*

ਅਰਥਾਤ – ਮੈਂ ਉਸ ਸ੍ਰੇਸ਼ਟ ਜਨ (ਸ੍ਰੀ ਗੁਰੂ ਅਮਰਦਾਸ ਜੀ) ਦੇ ਨਿਰਮਲ ਗੁਣ ਗਾਉਂਦਾ ਹਾਂ, ਜਿਸ ਨੂੰ ਆਤਮਕ ਜੀਵਨ ਦੇਣ ਵਾਲੇ ਨਾਮ ਦਾ ਅਨੁਭਵ ਹੋਇਆ ਹੈ, ਇਸ (ਸ੍ਰੀ ਗੁਰੂ ਰਾਮਦਾਸ ਜੀ) ਨੇ ਸ੍ਰੀ ਗੁਰੂ (ਅਮਰਦਾਸ ਜੀ) ਨੂੰ ਸੇਵ ਕੇ ਸ਼ਬਦ ਦਾ ਅਨੰਦ ਪ੍ਰਾਪਤ ਕੀਤਾ ਹੈ ਤੇ ਨਿਰੰਜਨ ਦਾ ਨਾਮ ਹਿਰਦੇ ਵਿਚ ਵਸਾਇਆ ਹੈ। ਸਵਈਏ ਦੀਆਂ ਆਖਰੀ ਪੰਕਤੀਆਂ ਹਨ:

*ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ॥*
*ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ (ਪੰਨਾ ੧੩੯੬)*

ਅਰਥਾਤ – ਹੇ ਕਲਸਹਾਰ ਕਵੀ ! ਠਾਕੁਰ ਹਰਿਦਾਸ ਜੀ ਦੇ ਸਪੁੱਤਰ (ਸ੍ਰੀ ਗੁਰੂ ਰਾਮਦਾਸ ਜੀ) (ਹਿਰਦੇ ਰੂਪੀ) ਖਾਲੀ ਸਰੋਵਰਾਂ ਨੂੰ ਨਾਮ ਨਾਲ ਭਰਨ ਵਾਲੇ ਹਨ। ਸ੍ਰੀ ਗੁਰੂ ਰਾਮਦਾਸ ਜੀ ਅਕਾਲ ਪੁਰਖ ਦੇ ਨਾਮ ਦੇ ਰਸੀਏ ਹਨ, ਗੋਬਿੰਦ-ਗੁਣਾਂ ਦੇ ਗਾਹਕ ਹਨ, ਅਕਾਲ ਪੁਰਖ ਨਾਲ ਪਿਆਰ ਕਰਨ ਵਾਲੇ ਹਨ ਅਤੇ ਸਮਦ੍ਰਿਸ਼ਟਤਾ ਦਾ ਸਰੋਵਰ ਹਨ। ਪੰਜਵੇਂ ਸਵਈਏ ਵਿਚ ਆਪ ਜੀ ਫੁਰਮਾਨ ਕਰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਨੂੰ ਅਬਿਨਾਸ਼ੀ ਪ੍ਰਭੂ ਨਾਲ ਅਭੇਦਤਾ ਪ੍ਰਾਪਤ ਹੋਈ:

*ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ॥*
*ਗੁਰ ਰਾਮਦਾਸ ਕਲ੍ਹੁਚਰੈ ਤੈਂ ਅਟਲ ਅਮਰ ਪਦੁ ਪਾਇਓ॥ (ਪੰਨਾ ੧੩੯੭)*

ਅਰਥਾਤ- ਕਲਸਹਾਰ ਆਖਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਕਿਰਪਾ ਨਾਲ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਖਸ਼ੀ ਸੁੰਦਰ ਬੁੱਧ ਨਾਲ, ਸ੍ਰੀ ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਦਾ ਹੁਕਮ ਵਰਤੋਂ ਵਿਚ ਲਿਆਂਦਾ ਹੈ, ਹੇ ਸ੍ਰੀ ਗੁਰੂ ਰਾਮਦਾਸ ਜੀ ! ਆਪ ਜੀ ਸਦਾ ਥਿਰ ਰਹਿਣ ਵਾਲੇ ਹੋ ਅਤੇ ਅਬਿਨਾਸ਼ੀ ਹਰੀ ਦੀ ਪਦਵੀ ਪ੍ਰਾਪਤ ਕਰ ਲਈ ਹੈ। ਭੱਟ ਕਲ੍ਹ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਅਕਾਲ ਪੁਰਖ ਵੱਲੋਂ ਬਖਸ਼ਿਸ਼ ਹੋਈ ਇੱਕੋ ਜੋਤਿ ਦਾ ਪ੍ਰਕਾਸ਼ ਮੰਨਿਆ ਹੈ:

*ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ ਜਨ ਕੀਅਉ ਪ੍ਰਗਾਸ॥*
*ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥*
*(ਪੰਨਾ ੧੩੯੯)*

ਅਰਥਾਤ- ਪਹਿਲਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਚੰਦਰਮਾ ਰੂਪ ਪ੍ਰਗਟ ਹੋਏ,

ਮਨੁੱਖਾਂ ਨੂੰ ਤਾਰਨ ਲਈ ਆਪ ਜੀ ਨੇ ਚਾਨਣਾ ਕੀਤਾ ਤੇ ਸਾਰੇ ਸੰਸਾਰ ਨੂੰ ਖੁਸ਼ੀ ਹੋਈ। ਫਿਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਹਰੀ ਦੀ ਅਕਥ ਕਥਾ ਦਾ ਗਿਆਨ ਰੂਪ ਬਖਸ਼ਿਆ, ਜਿਸ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਾਮਾਦਿਕ ਪੰਜੇ ਵੈਰੀ ਵੱਸ ਵਿਚ ਕਰ ਲਏ ਤੇ ਇਨ੍ਹਾਂ ਦਾ ਡਰ ਨਾ ਰਿਹਾ।

*ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ*
*ਅਘਨ ਦੇਖਤ ਗਤੁ ਚਰਨ ਕਵਲ ਜਾਸ॥*
*ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ*
*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* *(ਪੰਨਾ ੧੩੯੯)*

ਅਰਥਾਤ – ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਛੋਹ ਨਾਲ ਸ੍ਰੀ ਗੁਰੂ ਅਮਰਦਾਸ ਜੀ ਪ੍ਰਗਟ ਹੋਏ। ਉਨ੍ਹਾਂ ਨੇ ਕਲਿਜੁਗ ਦੀ ਪੱਤ ਰੱਖੀ, ਆਪ ਜੀ ਦੇ ਚਰਨ-ਕਮਲਾਂ ਦਾ ਦਰਸ਼ਨ ਕਰ ਕੇ ਕਲਿਜੁਗ ਦੇ ਪਾਪ ਭੱਜ ਗਏ। ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦਾ ਮਨ ਪੂਰਨ ਤੌਰ 'ਤੇ ਪਤੀਜ ਗਿਆ, ਤਦੋਂ ਉਹ ਗੁਰੂ ਰਾਮਦਾਸ ਜੀ ਉੱਤੇ ਤਰੁੱਠੇ ਤੇ ਉਨ੍ਹਾਂ ਨੂੰ ਰਾਜ ਜੋਗ ਵਾਲਾ ਤਖਤ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖਸ਼ਿਆ। ਅਗਲੇ ੧੩ ਸਵਈਏ ਭੱਟ ਗਯੰਦ ਜੀ ਦੇ ਹਨ। ਆਪ ਜੀ ਨੇ ਵੀ ਗੁਰੂ ਨਾਨਕ ਸਾਹਿਬ ਜੀ ਦੀ ਜੋਤਿ ਦਾ ਪ੍ਰਕਾਸ਼ ਦੂਜੀ, ਤੀਜੀ ਅਤੇ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਵਿਚ ਪ੍ਰਗਟ ਹੋਇਆ ਦੱਸਿਆ ਹੈ:

*ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥*
*ਲਹਣੈ ਪੰਥੁ ਧਰਮ ਕਾ ਕੀਆ॥ ਅਮਰਦਾਸ ਭਲੇ ਕਉ ਦੀਆ॥*
*ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਹਉ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਹਉ॥*
*(ਪੰਨਾ ੧੪੦੧)*

ਅਰਥਾਤ – ਸ੍ਰੀ ਗੁਰੂ ਨਾਨਕ ਸਾਹਿਬ ਜੀ ਅਕਾਲ ਪੁਰਖ ਦੇ ਨਿਕਟ ਵਸਦੇ ਹਨ। ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਨਿਵਾਜ ਕੇ ਰੱਬੀ ਜੋਤ ਜਗਤ ਵਿਚ ਪ੍ਰਕਾਸ਼ਮਾਨ ਕੀਤੀ। ਭਾਈ ਲਹਿਣਾ ਜੀ ਨੇ ਧਰਮ ਦਾ ਰਾਹ ਚਲਾਇਆ ਅਤੇ ਨਾਮ-ਧਰਮ ਦੀ ਦਾਤ ਭਲੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪੀ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਨਾਮ ਦਾ ਅਖੁੱਟ ਖ਼ਜ਼ਾਨਾ ਸੋਢੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖਸ਼ਿਆ।

ਇਕ ਗੱਲ ਵਿਸ਼ੇਸ਼ ਧਿਆਨ ਯੋਗ ਹੈ ਕਿ ਭੱਟ ਗਯੰਦ ਜੀ ਦੇ ਇਨ੍ਹਾਂ ਸਵਈਆਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ 'ਵਾਹਿਗੁਰੂ' ਸ਼ਬਦ ਦਾ ਪਹਿਲੀ ਵਾਰੀ ਪ੍ਰਯੋਗ ਹੋਇਆ ਹੈ:

*ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ*
*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥* *(ਪੰਨਾ ੧੪੦੨)*

ਅਰਥਾਤ – ਹੇ ਗੁਰੂ! ਤੂੰ ਅਸਚਰਜ ਹੈਂ, ਤੂੰ ਅਟੱਲ ਹੈਂ, ਤੂੰ ਆਦਿ ਪੁਰਖ ਹੈਂ, ਤੂੰ ਸਦਾ ਥਿਰ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫਤ ਸਾਲਾਹ ਵਿਚ ਇਸ ਦਾ

ਗਾਇਨ ਸਾਧ ਸੰਗਤ ਵਿਚ ਵਿਸ਼ੇਸ਼ ਤੌਰ 'ਤੇ ਕੀਤਾ ਤੇ ਸੁਣਿਆ-ਮਾਣਿਆ ਜਾਂਦਾ ਹੈ, ਜਿਵੇਂ ਨਿਮਨ ਸਵਈਆਂ:

*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥*
*ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥*
*ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥*
*ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥*
*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥* *(ਪੰਨਾ ੧੪੦੩)*

ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਭੱਟ ਮਥੁਰਾ ਜੀ ਨੇ ੭ ਸਵਈਏ ਉਚਾਰਨ ਕੀਤੇ ਹਨ। ਭੱਟ ਮਥੁਰਾ ਜੀ ਅਨੁਸਾਰ ਸਾਰੇ ਜੁਗਾਂ ਵਿਚ ਭਉਂਦਾ ਹੋਇਆ ਕੋਈ ਮੁਨੀ ਪਰਮਾਤਮਾ ਦਾ ਧਿਆਨ ਧਰਦਾ ਹੈ, ਅੰਦਰ ਦਾ ਚਾਨਣ ਲੱਭਦਾ ਹੈ, ਜਿਸ ਦਾ ਜਸ ਬ੍ਰਹਮਾ ਵੇਦ-ਬਾਣੀ ਸਣੇ ਗਾਉਂਦਾ ਹੈ, ਜਿਸ ਦੇ ਦਰਸ਼ਨਾਂ ਖਾਤਰ ਅਨੇਕਾਂ ਜੋਗੀ, ਜਤੀ, ਸਿੱਧ ਤੇ ਸਾਧਿਕ ਤਪ ਕਰਦੇ ਹਨ, ਜਟਾ-ਜੂਟ ਰਹਿ ਕੇ ਉਦਾਸ ਭੇਖ ਧਾਰ ਕੇ ਫਿਰਦੇ ਹਨ, ਉਸ ਹਰੀ-ਰੂਪ ਸ੍ਰੀ ਗੁਰੂ ਅਮਰਦਾਸ ਜੀ ਨੇ ਸਹਜ-ਸੁਭਾਇ ਜੀਆਂ ਉੱਤੇ ਕਿਰਪਾ ਕੀਤੀ ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਹਰੀ ਨਾਮ ਦੀ ਵਡਿਆਈ ਬਖਸ਼ੀ:

*ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ*
*ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ॥*
*ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ*
*ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ॥*
*ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥*
*ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ*
*ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥* *(ਪੰਨਾ ੧੪੦੪)*

ਭੱਟ ਬਲ੍ਯ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਪੰਜ ਸਵਈਏ ਉਚਾਰੇ ਹਨ, ਜਿਨ੍ਹਾਂ ਦਾ ਉਚਾਰਨ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਪ੍ਰਕਾਸ਼ ਸਮੇਂ ਹੋਰ ਭੱਟ ਬਾਣੀ ਦੇ ਨਾਲ ਬੜੇ ਪਿਆਰ ਨਾਲ ਉਚਾਰਨ ਕੀਤਾ ਜਾਂਦਾ ਹੈ। ਉਦਾਹਰਨ ਵਜੋਂ ਇਕ ਸਵਈਆਂ ਨਿਮਨ ਲਿਖਤ ਹੈ:

*ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ॥*
*ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ॥*
*ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ॥*
*ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥*
*ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥*
*ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥*
*(ਪੰਨਾ ੧੪੦੫)*

ਅਰਥਾਤ- ਜਿਸ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਾ ਸਿਮਰਨ ਕੀਤਿਆਂ ਅੱਖਾਂ ਦੇ ਛੌੜ ਖਿਨ ਵਿਚ ਕੱਟੇ ਜਾਂਦੇ ਹਨ, ਜਿਸ ਗੁਰੂ ਦਾ ਸਿਮਰਨ ਕੀਤਿਆਂ ਹਿਰਦੇ ਵਿਚ ਹਰੀ ਦਾ ਨਾਮ ਦਿਨੋਂ ਦਿਨ ਹੋਰ ਪ੍ਰਪੱਕ ਹੁੰਦਾ ਹੈ। ਜਿਸ ਗੁਰੂ ਨੂੰ ਸਿਮਰਿਆਂ ਜੀਵ ਦੇ ਹਿਰਦੇ ਦੀ ਤਪਤ ਮਿਟਦੀ ਹੈ, ਜਿਸ ਗੁਰੂ ਨੂੰ ਯਾਦ ਕਰ ਕੇ ਜੀਵ ਰਿੱਧੀਆਂ ਸਿੱਧੀਆਂ ਤੇ ਨੌਂ ਨਿਧੀਆਂ ਪਾ ਲੈਂਦਾ ਹੈ; ਭੱਟ ਬਲ੍ਹ ਜੀ ਕਹਿੰਦੇ ਹਨ – ਹੇ ਜਨੋਂ! ਜਿਸ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨੀਂ ਲੱਗ ਕੇ ਪ੍ਰਭੂ ਨੂੰ ਮਿਲੀਦਾ ਹੈ, ਉਸ ਨੂੰ ਸਿਮਰੋ ਤੇ ਸੰਗਤ ਵਿਚ ਮਿਲ ਕੇ ਆਖੋ, ਤੂੰ ਧੰਨ ਹੈਂ, ਤੂੰ ਧੰਨ ਹੈਂ। ਭੱਟ ਕੀਰਤ ਦੇ ੪ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ। ਇਕ ਸਵਈਆਂ ਜੋ ਬਹੁਤ ਪ੍ਰਸਿੱਧ ਹੈ ਅਤੇ ਲੱਗਭਗ ਰੋਜ਼ ਸ੍ਰੀ ਦਰਬਾਰ ਸਾਹਿਬ ਰਾਗੀ ਸਿੰਘਾਂ ਵਲੋਂ ਜਾਂ ਅੰਮ੍ਰਿਤ ਵੇਲੇ ਪ੍ਰਕਾਸ਼ ਸਮੇਂ ਗਾਇਨ ਕੀਤਾ ਜਾਂਦਾ ਹੈ, ਇਹ ਹੈ:

*-ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥*
*(ਪੰਨਾ ੧੪੦੬)*

ਅਰਥਾਤ – ੧. ਅਸੀਂ ਅਉਗਣਾਂ ਨਾਲ ਭਰੇ ਹੋਏ ਹਾਂ, ਸਾਡੇ ਵਿਚ ਇਕ ਵੀ ਗੁਣ ਨਹੀਂ ਹੈ, ਅੰਮ੍ਰਿਤ ਰੂਪੀ ਨਾਮ ਨੂੰ ਛੱਡ ਕੇ ਅਸੀਂ ਨਿਰੀ ਵਿਸ਼ੇ ਵਿਕਾਰਾਂ ਦੀ) ਵਿਹੁ ਹੀ ਖਾਂਦੇ ਰਹਿੰਦੇ ਹਾਂ। ਮਾਇਆ ਦੇ ਮੋਹ ਅਤੇ ਭਰਮਾਂ ਵਿਚ ਪੈ ਕੇ ਅਸੀਂ ਜੀਵਨ ਰਾਹ ਤੋਂ ਭੁੱਲੇ ਹੋਏ ਹਾਂ ਅਤੇ ਪੁੱਤਰ ਇਸਤਰੀ ਦੇ ਪਿਆਰ ਵਿਚ ਰੁਝੇ ਹੋਏ ਹਾਂ।

੨. ਅਸੀਂ ਸਤਿਗੁਰੂ ਜੀ ਦੀ ਸੰਗਤ ਵਾਲਾ ਉੱਤਮ ਰਾਹ ਸੁਣਿਆ ਹੈ ਜਿਸ ’ਤੇ ਚੱਲਿਆਂ ਜਮਾਂ ਦਾ ਡਰ ਮਿਟ ਜਾਂਦਾ ਹੈ। ਭੱਟ ਕੀਰਤ ਜੀ ਦੀ ਇੱਕੋ ਬੇਨਤੀ ਹੈ ਕਿ ਹੇ ਸ੍ਰੀ ਗੁਰੂ ਰਾਮਦਾਸ ਜੀ! ਆਪਣੀ ਸ਼ਰਨ ਵਿਚ ਰੱਖੋ ਜੀ। ਸਲ੍ਹ ਭੱਟ ਦੇ ਕੇਵਲ ਦੋ ਸਵਈਏ ਹਨ। ਆਪ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਵਿਚ ਫੁਰਮਾਉਂਦੇ ਹਨ:

*ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ॥*
*ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ॥ (ਪੰਨਾ ੧੪੦੬)*

ਅਰਥਾਤ- (ਸ੍ਰੀ ਗੁਰੂ ਰਾਮਦਾਸ ਜੀ) ਆਪ ਜੀ ਦੇ ਸਿਰ ਉੱਤੇ ਛਤਰ ਹੈ, ਆਪ ਜੀ ਦਾ ਤਖਤ ਸਦਾ-ਥਿਰ ਹੈ, ਆਪ ਰਾਜ ਅਤੇ ਜੋਗ ਦੋਵੇਂ ਮਾਣਦੇ ਹੋ ਤੇ ਆਤਮ ਬਲੀ ਹੋ। ਹੇ ਕਲ੍ਹ ਕਵੀ! ਤੂੰ ਸੱਚ ਆਖ, ਹੇ ਗੁਰੂ ਰਾਮਦਾਸ ਜੀ! ਤੁਸੀਂ ਅਟੱਲ ਰਾਜ ਵਾਲੇ ਤੇ (ਦੈਵੀ-ਸਰੂਪ) ਨਾ ਨਾਸ਼ ਹੋਣ ਵਾਲੀ ਫੌਜ ਵਾਲੇ ਹੋ ਜੀ। ■

# ਭੱਟ ਸਾਹਿਬਾਨ ਦੀ ਨਜ਼ਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਖ਼ਸੀਅਤ

*-ਸ. ਹਰਵਿੰਦਰ ਸਿੰਘ**

ਭੱਟ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨਿੱਖੜਵਾਂ ਅੰਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੱਥੇ ੬ ਗੁਰੂ ਸਾਹਿਬਾਨ, ੧੫ ਭਗਤ ਸਾਹਿਬਾਨ ਅਤੇ ਗੁਰਸਿੱਖਾਂ ਦੀ ਬਾਣੀ ਦਰਜ ਹੈ, ਉੱਥੇ ਹੀ ੧੧ ਭੱਟ ਸਾਹਿਬਾਨ ਦੀ ਬਾਣੀ ਨੂੰ ਵੀ ਗੁਰਬਾਣੀ ਦਾ ਦਰਜਾ ਪ੍ਰਾਪਤ ਹੋਇਆ ਹੈ। ਭੱਟ ਸਾਹਿਬਾਨ ਦੀ ਬਾਣੀ ਰਾਹੀਂ ਗੁਰ ਇਤਿਹਾਸ ਅਤੇ ਸਿਧਾਂਤ ਬਾਰੇ ਜਾਣਕਾਰੀ ਮਿਲਦੀ ਹੈ। ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਕਿਧਰੇ ਵੀ ਆਪਣੇ ਨਿੱਜੀ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ। ਗੁਰੂ ਸਾਹਿਬਾਨ ਦੇ ਬਾਰੇ ਸਾਨੂੰ ਜੋ ਜਾਣਕਾਰੀ ਮਿਲਦੀ ਹੈ ਉਸ ਵਿਚ ਭੱਟ ਸਾਹਿਬਾਨ ਦਾ ਮਹਾਨ ਯੋਗਦਾਨ ਹੈ ਅਤੇ ਇਨ੍ਹਾਂ ਵੱਲੋਂ ਗੁਰੂ ਸਾਹਿਬਾਨ ਦੇ ਪਰਵਾਰ ਜਾਂ ਕੁਲ ਬਾਰੇ ਜੋ ਜਾਣਕਾਰੀ ਮਿਲਦੀ ਹੈ ਉਹ ਪ੍ਰਮਾਣਿਕ ਸਬੂਤ ਹਨ। ਭੱਟ ਸਾਹਿਬਾਨ ਅਧਿਆਤਮਕ ਗਿਆਨ ਦੇ ਜਗਿਆਸੂ ਸਨ ਤੇ ਇੱਧਰ-ਉੱਧਰ ਭਟਕ ਰਹੇ ਸਨ। ਇਸ ਇੱਛਾ ਦੀ ਪੂਰਤੀ ਲਈ ਉਹ ਕਈ ਸਾਧੂ-ਸੰਤਾਂ ਤੇ ਰਿਸ਼ੀਆਂ-ਮੁਨੀਆਂ ਪਾਸ ਗਏ, ਪਰ ਉਨ੍ਹਾਂ ਦੀ ਕਿਤੋਂ ਵੀ ਤ੍ਰਿਪਤੀ ਨਹੀਂ ਹੋਈ। ਗੁਰੂ-ਦਰਬਾਰ ਵਿਚ ਆ ਕੇ ਉਨ੍ਹਾਂ ਦੀ ਜਗਿਆਸਾ ਪੂਰਨ ਹੋਈ ਅਤੇ ਇਸ ਖੁਸ਼ੀ ਵਿਚ ਉਨ੍ਹਾਂ ਪ੍ਰੇਮ ਤੇ ਸ਼ਰਧਾ ਵੱਸ ਪੰਜ ਗੁਰੂ ਸਾਹਿਬਾਨ ਦੀ ਉਸਤਤ ਵਿਚ ੧੨੩ ਸਵਈਏ ਉਚਾਰਨ ਕੀਤੇ। ਜਿਨ੍ਹਾਂ ਵਿੱਚੋਂ ੬੦ ਸਵਈਏ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਉਚਾਰੇ ਗਏ ਹਨ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਭੱਟਾਂ ਨੂੰ ਉਸਤਤ ਪੜ੍ਹਨ ਵਾਲਾ ਕਵੀ, ਰਾਜ ਦਰਬਾਰ ਵਿਚ ਰਾਜੇ, ਯੋਧਿਆਂ ਦਾ ਯਸ਼ ਕਹਿਣ ਵਾਲਾ ਅਤੇ ਵੇਦ ਗਿਆਤਾ ਪੰਡਤ ਦੱਸਿਆ ਗਿਆ ਹੈ। ਇਨਸਾਈਕਲੋਪੀਡੀਆ ਆਫ ਸਿੱਖਇਜ਼ਮ ਵਿਚ ਭੱਟ ਸਾਹਿਬਾਨ ਨੂੰ ਉਸਤਤ ਪਾਠ ਕਰਨ ਵਾਲੇ, ਬਹਾਦਰਾਂ ਤੇ ਰਾਜਿਆਂ ਦੀ ਮਹਿਮਾ ਗਾਉਣ ਵਾਲੇ ਵਿਦਵਾਨ ਬ੍ਰਾਹਮਣਾਂ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ।[1] ਸਿੱਖ ਰਵਾਇਤਾਂ ਮੁਤਾਬਿਕ ਭੱਟ ਉਹ ਕਵੀ ਸਨ, ਜਿਨ੍ਹਾਂ ਨੇ ਆਪਣੇ ਨਿੱਜੀ ਤਜਰਬੇ ਅਤੇ ਅਨੁਭਵ ਰਾਹੀਂ ਗੁਰੂ ਸਾਹਿਬਾਨ ਦੇ ਦੈਵੀ ਸਰੂਪ ਤੇ ਪਰਮ-ਜੋਤ ਦੀ ਮਹਿਮਾ ਗਾਇਨ ਕੀਤੀ ਹੈ।

'ਸਵਈਏ ਮਹਲੇ ਚਉਥੇ ਕੇ ੪' ਸਿਰਲੇਖ ਅਧੀਨ ਭੱਟ ਸਾਹਿਬਾਨ ਦੇ ਕੁੱਲ ੬੦ ਸਵਈਏ ਦਰਜ ਹਨ। 'ਭੱਟ ਸਾਹਿਬਾਨ ਦੀ ਬਾਣੀ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਕਿਸੇ ਵੀ ਗੁਰੂ ਦੀ ਵਡਿਆਈ ਕਰਦੇ ਹੋਏ ਉਸ ਗੁਰੂ ਦੀ ਜੋਤ ਦਾ ਸਿਲਸਿਲਾ ਪਹਿਲੇ ਗੁਰੂ

**ਰਿਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਸਾਹਿਬਾਨ ਨਾਲ ਜੋੜਦੇ ਹਨ ਅਤੇ ਇਸ ਤਰ੍ਹਾਂ ਗੁਰੂ ਸਾਹਿਬਾਨ ਨੂੰ ਇੱਕੋ ਜੋਤ ਦਾ ਰੂਪ ਦੱਸਣ ਵਾਲੇ ਸਭ ਤੋਂ ਪਹਿਲੇ ਵਿਆਖਿਆਕਾਰਾਂ ਵਿਚ ਸ਼ਾਮਲ ਹੁੰਦੇ ਹਨ'।[੨] ਸਭ ਤੋਂ ਪਹਿਲਾਂ ਭੱਟ ਕਲਸਹਾਰ ਅਕਾਲ ਪੁਰਖ ਦਾ ਮੰਗਲਾਚਰਨ ਕਰਨ ਤੋਂ ਬਾਅਦ ਸ੍ਰੀ ਗੁਰੂ ਰਾਮਦਾਸ ਜੀ ਨੂੰ ਬੇਨਤੀ ਕਰਦੇ ਹਨ ਕਿ ਕਰਤਾ ਪੁਰਖ ਦੇ ਗੁਣ ਗਾਉਂਦਿਆਂ ਮੇਰੇ ਮਨ ਵਿਚ ਖੇੜਾ ਬਣਿਆ ਰਹੇ। ਸਤਿਗੁਰੂ ਆਪਣੇ ਦਾਸ ਦੀ ਇਹ ਆਸ ਪੂਰੀ ਕਰੋ:

*ਗੁਨ ਗਾਵਤ ਮਨਿ ਹੋਇ ਬਿਗਾਸਾ॥*
*ਸਤਿਗੁਰ ਪੂਰਿ ਜਨਹ ਕੀ ਆਸਾ॥* *(ਪੰਨਾ ੧੩੯੬)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਦੇ ਹੋਏ ਅਦ੍ਰਿਸ਼ਟ ਵਾਹਿਗੁਰੂ ਨੂੰ ਸੇਵ ਕੇ ਸਹਿਜ ਪਦ ਪ੍ਰਾਪਤ ਕਰ ਲਿਆ ਤੇ ਉਨ੍ਹਾਂ ਨੂੰ ਮਿਲਿਆਂ ਦਰਿਦ੍ਰ ਛੋਹ ਨਹੀਂ ਸਕਦਾ। ਨਾਮ ਰੂਪੀ ਸ਼ਬਦ ਦੀ ਬਰਕਤ ਸਦਕਾ ਸਤ ਪੁਰਸ਼ਾਂ ਨੂੰ ਨਿਰਭੈ ਪਦ ਬਖਸ਼ਿਸ ਕਰ ਕੇ ਭਵ-ਸਾਗਰ ਤੋਂ ਪਾਰ ਕਰ ਦਿੰਦੇ ਹਨ।[੩] ਗੁਰੂ ਗਿਆਨ ਦੀ ਬਰਕਤ ਨਾਲ ਆਪ ਜੀ ਦਾ ਕਮਲ ਰੂਪੀ ਹਿਰਦਾ ਖਿੜ ਪਿਆ ਹੈ ਅਤੇ ਆਪ ਨੇ ਮਾਇਆ ਦੀ ਕਾਲਖ ਤੋਂ ਨਿਰਲੇਪ ਅਤੇ ਨਿਰਭਉ ਕਰਨ ਵਾਲੇ ਵਾਹਿਗੁਰੂ ਨੂੰ ਹਿਰਦੇ ਘਰ ਵਿੱਚੋਂ ਲੱਭ ਲਿਆ ਹੈ। ਜਿਸ ਨਾਮ ਵਿਚ ਲੱਗ ਕੇ ਆਦਿ ਤੋਂ ਹੋਏ ਭਗਤ ਜਨ ਤਰੇ ਹਨ, ਉਹ ਨਾਮ ਗੁਰੂ ਦੀ ਕਿਰਪਾ ਨਾਲ ਆਪ ਨੇ ਪਾ ਲਿਆ ਹੈ। ਨਾਮ ਦੇ ਸੋਮੇ ਸ੍ਰੀ ਗੁਰੂ ਰਾਮਦਾਸ ਜੀ ਨੇ ਜਗਿਆਸੂਆਂ ਦੇ ਸਰੋਵਰ ਰੂਪੀ ਖਾਲੀ ਹਿਰਦੇ ਅੰਮ੍ਰਿਤ ਨਾਮ ਨਾਲ ਭਰ ਦਿੱਤੇ ਹਨ:

*ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ॥*
*ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ॥*
*ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ॥*
*ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ॥*
*ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ॥*
*ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ॥ (ਪੰਨਾ ੧੩੯੭)*

ਆਪ ਜੀ ਦੀ ਰਸਨਾਂ ਤੋਂ ਅੰਮ੍ਰਿਤ-ਰਸ ਝਰਦਾ ਹੈ ਅਤੇ ਆਪ ਜੀ ਨੂੰ ਮਿਲਦਿਆਂ ਪਾਪ ਦੂਰ ਨੱਸ ਜਾਂਦੇ ਹਨ ਤੇ ਆਤਮਿਕ ਅਨੰਦ ਮਿਲਦਾ ਹੈ।

ਵਿਧਾਤੇ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਪ੍ਰਮਾਣਿਕ ਗੁਰੂ ਸਿਰਜਿਆ ਹੈ ਤੇ ਆਪ ਜੀ ਨੇ ਵਾਹਿਗੁਰੂ ਨਾਮ ਦੇ ਜਸ ਦਾ ਰਣਸਿੰਗਾ ਸੰਸਾਰ ਵਿਚ ਵਜਾਇਆ ਹੈ। ਗੁਰਮਤਿ ਮਾਤਾ ਦੇ ਸਮਾਨ ਅਤੇ ਸੰਤੋਖ ਪਿਤਾ ਸਮਾਨ ਹੈ। ਜੋਨਿ-ਰਹਿਤ ਅਤੇ ਪ੍ਰਕਾਸ਼ਮਾਨ ਬ੍ਰਹਮ ਗੁਰੂ ਜੀ ਦੇ ਹਿਰਦੇ ਵਿਚ ਸਮਾਇਆ ਹੈ, ਜਿਸ ਕਰ ਕੇ ਗੁਰੂ ਜੀ ਨੇ ਸਾਰੇ ਸੰਸਾਰ ਨੂੰ ਭਵ-ਸਾਗਰ ਤੋਂ ਤਾਰ ਦਿੱਤਾ ਹੈ। ਆਪ ਜੀ ਪਾਸ ਮਾਇਕੀ ਵਿਸ਼ਿਆਂ ਦੀ ਜ਼ਹਿਰ ਨੂੰ ਦੂਰ ਕਰਨ ਵਾਲੀ ਅੰਮ੍ਰਿਤ-ਬੂੰਦ ਹਰਿ ਦਾ ਨਾਮ ਹੈ। ਆਪ ਜੀ ਦੀ ਕਿਰਪਾ

ਨਾਲ ਹੀ ਜਗਿਆਸੂ ਜੀਵਾਂ ਦੇ ਹਿਰਦੇ ਵਿਚ ਅਨਹਦ ਸ਼ਬਦ ਵੱਜ ਰਿਹਾ ਹੈ:

*ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ॥*
*ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ॥*
*ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ॥*
*ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ॥*
*ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ॥*
*ਗੁਰ ਰਾਮਦਾਸ ਕਲੁਚਰੈ ਤੈ ਸਬਦ ਨੀਸਾਨੁ ਬਜਾਇਅਉ॥* *(ਪੰਨਾ ੧੩੯੬)*

ਜਿਨ੍ਹਾਂ ਜੀਵਾਂ ਉੱਤੇ ਆਪ ਜੀ ਦੀ ਪ੍ਰਸੰਨਤਾ ਹੁੰਦੀ ਹੈ ਉਨ੍ਹਾਂ ਦੇ ਹਿਰਦੇ ਵਿਚ ਨਾਮ ਵੱਸ ਜਾਂਦਾ ਹੈ। ਉਹ ਜੀਵ ਸਮਦਰਸ਼ੀ ਬਣ ਜਾਂਦੇ ਹਨ, ਉਨ੍ਹਾਂ ਨੂੰ ਮਾਣ-ਅਪਮਾਨ ਵਿਚ ਕੋਈ ਫਰਕ ਨਜ਼ਰ ਨਹੀਂ ਆਉਂਦਾ। ਗੁਰੂ-ਚਰਨਾਂ ਨਾਲ ਜੁੜ ਕੇ ਸੰਸਾਰਕ ਪਦਾਰਥ ਤੇ ਮੁਕਤੀ ਸੁਤੇ ਸਿੱਧ ਹੀ ਪ੍ਰਾਪਤ ਹੋ ਜਾਂਦੀ ਹੈ:

*ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ॥*
*ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ॥*
*ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ॥*
*ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ॥*
*ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ॥*
*ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ॥* *(ਪੰਨਾ ੧੩੯੮)*

ਉਸ ਵਾਹਿਗੁਰੂ ਦੀ ਅਕੱਥ ਕਥਾ ਸੱਚਖੰਡ ਵਿਚ ਵਾਸਾ ਦੇਣ ਵਾਲੀ ਹੈ, ਪਰ ਜਿਸ ਨੂੰ ਦਾਤਾਰ ਦੇਵੇ ਉਹ ਹੀ ਇਸ ਨੂੰ ਪ੍ਰਾਪਤ ਕਰਦਾ ਹੈ। ਸ੍ਰੀ ਗੁਰੂ ਰਾਮਦਾਸ ਇਹ ਗਿਆਨ ਰਾਜ ਤੁਹਾਨੂੰ ਹੀ ਸੋਭਦਾ ਹੈ:

*ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥*
*ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ॥* *(ਪੰਨਾ ੧੩੯੮)*

ਭੱਟ ਨਲ੍ਹ ਜੀ ਗੁਰੂ ਜੀ ਦੀ ਉਸਤਤ ਕਰਦੇ ਹੋਏ ਉਚਾਰਦੇ ਹਨ ਕਿ ਉਸ ਦੇ ਸਿਮਰਨ ਨਾਲ ਇਉਂ ਤਬਦੀਲ ਹੋ ਜਾਈਦਾ ਹੈ ਜਿਵੇਂ ਪਾਰਸ ਦੀ ਛੋਹ ਨਾਲ ਕੱਚ ਸੋਨਾ ਹੋ ਜਾਂਦਾ ਹੈ ਅਤੇ ਚੰਦਨ ਦੀ ਛੋਹ ਨਾਲ ਹੋਰ ਰੁੱਖ ਸੁਗੰਧਿਤ ਹੋ ਜਾਂਦੇ ਹਨ। ਉਸ ਗੁਰੂ ਦੇ ਦੁਆਰੇ ਨੂੰ ਦੇਖਣ ਨਾਲ ਕਾਮ, ਕ੍ਰੋਧ ਆਦਿ ਦੂਰ ਹੋ ਜਾਂਦੇ ਹਨ।[੪] ਮੈਂ ਉਸ ਸਤਿਗੁਰੂ ਦੇ ਬਖ਼ਸ਼ੇ ਨਾਮ ਤੋਂ ਬਲਿਹਾਰੇ ਜਾਂਦਾ ਹਾਂ। ਸ੍ਰੀ ਗੁਰੂ ਰਾਮਦਾਸ ਜੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਸਦਾ ਅਟੱਲ ਨਾਮ ਬਖ਼ਸ਼ਿਆ ਹੈ, ਸਮਰੱਥ ਗੁਰੂ ਨੇ ਆਪ ਦੇ ਸਿਰ 'ਤੇ ਹੱਥ ਰੱਖਿਆ ਹੈ, ਹਰਿ ਨਾਮ ਦੇ ਕੇ ਅਟੱਲ ਪਦਵੀ ਦੇ ਕੇ ਮਾਲਕ ਬਣਾ ਦਿੱਤਾ ਹੈ।[੫]

ਜਗਿਆਸੂਆਂ ਨੂੰ ਜਗਤ ਦੇ ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਦੀ ਹੀ ਆਸ-ਪਿਆਸ ਲੱਗੀ ਰਹਿੰਦੀ ਹੈ, ਜੋ ਪਾਰਸੁ ਹੈ, ਜਿਸ ਨੇ ਆਪਣੀ ਛੋਹ ਨਾਲ

ਜਗਿਆਸੂਆਂ ਨੂੰ ਪਾਰਸ ਕਰ ਦਿੱਤਾ ਹੈ। ਪੁਰਾਣੇ ਮਿਥਿਹਾਸਿਕ ਹਵਾਲਿਆਂ ਦੇ ਪ੍ਰਮਾਣ ਦੇ ਕੇ ਭੱਟ ਨਲ੍ਹ ਕਹਿੰਦੇ ਹਨ ਕਿ ਜਿਵੇਂ ਹਰੀ ਨੇ ਪ੍ਰਹਿਲਾਦ, ਦਰੋਪਦੀ, ਸੁਦਾਮਾ, ਗਨਿਕਾ ਦੀ ਲਾਜ ਰੱਖੀ, ਇਵੇਂ ਕਲਜੁਗ ਵਿਚ ਗੁਰੂ ਮੇਰੀ ਲਾਜ ਰੱਖੇਗਾ।[੬] ਸ੍ਰੀ ਗੁਰੂ ਅਮਰਦਾਸ ਜੀ ਨੇ ਰਾਜ, ਜੋਗ, ਗੁਰਤਾ ਦਾ ਤਖ਼ਤ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖਸ਼ਿਸ ਕੀਤਾ, ਜੋ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਨੂੰ ਅਕਾਲ ਪੁਰਖ ਵੱਲੋਂ ਪ੍ਰਾਪਤ ਹੋਇਆ ਸੀ:

*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥*
*ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ॥*
*(ਪੰਨਾ ੧੪੦੧)*

ਭੱਟ ਨਲ੍ਹ ਇਕ ਥਾਂ ਗੁਰੂ ਦੇ ਦਵਾਰੇ ਦਾ ਨਾਮ ਲੈ ਕੇ ਉਸ ਨੂੰ ਬੈਕੁੰਠ ਦੀ ਉਪਮਾ ਦੇਂਦਾ ਹੈ:

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਯ੍ਯਨ ਤੀਰਿ ਬਿਪਾਸ ਬਨਾਯਉ॥*
*ਗਯਉ ਦੁਖੁ ਦੂਰਿ ਬਰਖਨ ਕੌ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥*
*(ਪੰਨਾ ੧੪੦੦)*

ਭੱਟ ਗਯੰਦ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਭਾਈ ਲਹਿਣਾ ਜੀ ਨੂੰ ਗੁਰੂ ਥਾਪਣਾ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਸ੍ਰੀ ਗੁਰੂ ਅਮਰਦਾਸ ਜੀ ਅਤੇ ਫਿਰ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਥਾਪਣਾ ਦਾ ਵਰਣਨ ਕੀਤਾ ਹੈ। ਸ੍ਰੀ ਗੁਰੂ ਰਾਮਦਾਸ ਜੀ ਸੰਸਾਰੀ ਜੀਵਾਂ ਨੂੰ ਤਾਰਨ ਵਾਲੇ ਹਨ ਤੇ ਉਨ੍ਹਾਂ ਦੀ ਲੀਲ੍ਹਾ ਸਮਝ ਤੋਂ ਪਰੇ ਹੈ।

ਭੱਟ ਮਥੁਰਾ ਜੀ ਅਨੁਸਾਰ ਜਿਸ ਵਾਹਿਗੁਰੂ ਨੇ ਕਈ ਪ੍ਰਕਾਰ ਦਾ ਸੰਸਾਰ ਪੈਦਾ ਕੀਤਾ ਹੋਇਆ ਹੈ, ਉਹ ਸਰਬ ਉਪਮਾ ਜੋਗ ਸੱਚੇ ਨਾਮ ਵਾਲਾ ਕਰਤਾ ਪੁਰਖ ਸ੍ਰੀ ਗੁਰੂ ਰਾਮਦਾਸ ਜੀ ਦੇ ਚਿੱਤ ਦੀ ਚਿਤਵਨੀ ਵਿਚ ਨਿਵਾਸ ਰੱਖਦਾ ਹੈ:

*ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ॥*
*ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ॥ (ਪੰਨਾ ੧੪੦੪)*

ਸ੍ਰੀ ਗੁਰੂ ਰਾਮਦਾਸ ਧਰਮ ਦਾ ਝੰਡਾ ਫਹਿਰਾਉਣ ਵਾਲੇ, ਧਰਮ ਦਾ ਪੰਥ ਚਲਾਉਣ ਵਾਲੇ, ਕਲਜੁਗੀ ਜੀਵਾਂ ਲਈ ਭਵ-ਸਾਗਰ ਪਾਰ ਕਰਾਉਣ ਵਾਲੇ ਹਨ। ਗੁਰੂ ਜੀ ਅੰਮ੍ਰਿਤ-ਸਰੋਵਰ ਸਮਾਨ ਹਨ। ਇਸ ਵਿਚ ਦਿਨ ਚੜ੍ਹਨ ਤੋਂ ਪਹਿਲਾਂ ਹੀ ਗੁਰੂ ਸ਼ਬਦ ਦੀਆਂ ਲਹਿਰਾਂ ਰੂਪਮਾਨ ਹੁੰਦੀਆਂ ਹਨ। ਗੁਰੂ ਗਹਿਰ ਗੰਭੀਰ, ਅਥਾਹ ਸਾਗਰ ਹੈ ਜੋ ਅਮੋਲਕ ਰਤਨਾਂ ਨਾਲ ਨੱਕਾ-ਨੱਕ ਭਰਿਆ ਰਹਿੰਦਾ ਹੈ:

*ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ॥*
*ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ॥*
*(ਪੰਨਾ ੧੪੦੪)*

ਜਿਸ ਪ੍ਰਭੂ ਦੇ ਮਿਲਾਪ ਵਾਸਤੇ ਜੋਗੀ, ਜਤੀ, ਸਿੱਧ, ਸਾਧਕ ਸੰਸਾਰ ਤੋਂ ਉਪਰਾਮ

ਹੋਏ ਫਿਰਦੇ ਹਨ, ਸ੍ਰੀ ਗੁਰੂ ਅਮਰਦਾਸ ਜੀ ਨੇ ਕਿਰਪਾ ਕਰ ਕੇ ਨਾਮ ਦੀ ਵਡਿਆਈ ਸ੍ਰੀ ਗੁਰੂ ਰਾਮਦਾਸ ਜੀ ਨੂੰ ਦਿੱਤੀ। ਗੁਰੂ ਜੀ ਦੇ ਦਰਸ਼ਨ ਕਰ ਕੇ ਅਗਿਆਨਤਾ ਤੋਂ ਉਪਜਿਆ ਭਰਮ ਨਾਸ਼ ਹੋ ਜਾਂਦਾ ਹੈ। ਜਿਸ ਜਗਿਆਸੂ ਦੇ ਸਿਰ 'ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਹੱਥ ਰੱਖ ਦਿੱਤਾ, ਉਹ ਕਿਸੇ ਦੀ ਪਰਵਾਹ ਨਹੀਂ ਰੱਖਦਾ।[੭]

ਭੱਟ ਬਲ੍ਯ ਪਹਿਲੇ ਤਿੰਨ ਗੁਰੂ ਸਾਹਿਬਾਨ ਦਾ ਜਸ ਗਾਇਣ ਕਰਦੇ ਹੋਇਆਂ ਕਹਿੰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਤੁਹਾਡੀ ਸਾਰੇ ਸੰਸਾਰ ਵਿਚ ਜੈ-ਜੈ ਕਾਰ ਹੋ ਰਹੀ ਹੈ। ਆਪ ਜੀ ਨੇ ਪੂਰਬਲੇ ਭਗਤਾਂ ਦੀ ਕਮਾਈ ਨੂੰ ਫਲੀਭੂਤ ਕਰਨ ਹਿੱਤ ਅਵਤਾਰ ਧਾਰਨ ਕੀਤਾ। ਆਪ ਦਾ ਚਿੰਤਨ ਕਰਨ ਨਾਲ ਹਰਿ ਨਾਮ ਹਿਰਦੇ ਅੰਦਰ ਦਿਨ-ਬ-ਦਿਨ ਪ੍ਰਚੰਡ ਹੁੰਦਾ ਹੈ। ਅਜਿਹੇ ਗੁਣਾਂ ਵਾਲੇ ਗੁਰੂ ਨੂੰ ਸਤਿ-ਸੰਗਤ ਵਿਚ ਮਿਲ ਕੇ ਧੰਨ-ਧੰਨ ਕਰੀ ਜਾਓ, ਜਿਸ ਨਾਲ ਪ੍ਰਭੂ ਪਰਮੇਸ਼ਰ ਨੂੰ ਪਾ ਲਈਦਾ ਹੈ:

*ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ॥*
*ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ॥ (ਪੰਨਾ ੧੪੦੫)*

ਭੱਟ ਕੀਰਤ ਜੀ ਅਨੁਸਾਰ ਅਸੀਂ ਸੰਸਾਰੀ ਜੀਵ ਔਗੁਣਾਂ ਨਾਲ ਭਰੇ ਪਏ ਹਾਂ, ਸਾਡੇ ਵਿਚ ਇਕ ਵੀ ਗੁਣ ਨਹੀਂ ਜੋ ਅੰਮ੍ਰਿਤ ਨੂੰ ਛੱਡ ਕੇ ਮਾਇਆ ਰੂਪੀ ਵਿਸ਼ਿਆਂ ਦੀ ਜ਼ਹਿਰ ਖਾ ਰਹੇ ਹਾਂ। ਅਸੀਂ ਸੁਣਿਆ ਹੈ ਕਿ ਸਤਿਗੁਰੂ ਦੀ ਸੰਗਤ ਇਕ ਉੱਤਮ ਰਸਤਾ ਹੈ ਜਿਸ ਨਾਲ ਜਮ ਦੀ ਤ੍ਰਾਸ ਮਿਟਾਈ ਜਾ ਸਕਦੀ ਹੈ। ਕੀਰਤ ਭੱਟ ਜੀ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਇਹੀ ਅਰਦਾਸ ਕਰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਸਾਨੂੰ ਆਪਣੀ ਚਰਨ ਸ਼ਰਨ ਵਿਚ ਰੱਖੋ। ਜੋ ਜੀਵ ਆਪ ਜੀ ਦੇ ਚਰਨੀਂ ਆ ਲੱਗਦੇ ਹਨ ਉਨ੍ਹਾਂ ਨੂੰ ਵਿਕਾਰ ਤੇ ਜਮ ਪੋਹ ਨਹੀਂ ਸਕਦੇ:

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥*

*(ਪੰਨਾ ੧੪੦੬)*

ਭੱਟ ਸਲ੍ਯ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਕਰਦੇ ਹੋਇਆਂ ਕਹਿੰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਜੀ ਆਪ ਜੀ ਦੇ ਸੀਸ ਉੱਤੇ ਛਤਰ ਝੁਲਦਾ ਹੈ, ਆਪ ਜੀ ਦਾ ਸਿੰਘਾਸਣ ਸਦਾ ਥਿਰ ਰਹਿਣ ਵਾਲਾ ਹੈ, ਆਪ ਜੀ ਰਾਜ-ਜੋਗ ਸੰਯੁਕਤ ਮਹਾਂ-ਬਲੀ ਹੋ। ਹੇ ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ! ਤੁਸੀਂ ਰਾਜ ਕਰ ਕੇ ਅਟੱਲ ਹੋ ਅਤੇ ਅਜਿੱਤ ਦੈਵੀ ਦਲ ਵਾਲੇ ਹੋ:

*ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ॥*
*ਗੁਰ ਰਾਮਦਾਸ ਸਚੁ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ॥ (ਪੰਨਾ ੧੪੦੬)*

ਭੱਟ ਸਾਹਿਬਾਨ ਨੇ ਸਵਈਆਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਸੱਚੇ ਸੇਵਕ, ਨਾਮ ਦੇ ਰਸੀਏ, ਸਮ-ਦ੍ਰਿਸ਼ਟ, ਗੂੜ੍ਹ ਮੱਤ ਵਾਲੇ, ਸੰਜਮੀ, ਸੰਤੋਖੀ ਤੇ ਸੀਲ ਸੁਭਾਅ ਵਾਲੇ, ਪੰਜ ਦੂਤ ਵੱਸ ਵਿਚ, ਦਾਨੀ ਤੇ ਮਹਾਂਬਲੀ ਇਨ੍ਹਾਂ ਗੁਣਾਂ ਦਾ ਵਰਣਨ ਕੀਤਾ ਹੈ। ਇਸ ਬਾਣੀ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ-ਕਾਲ ਵਿਚ ਹੀ ਗੁਰੂ ਸਾਹਿਬਾਨ ਦੀ ਵਡਿਆਈ ਦਾ ਡੰਕਾ ਦੂਰ ਦੂਰ ਤਕ ਵੱਜ ਚੁਕਾ ਸੀ। ਭੱਟ ਸਾਹਿਬਾਨ ਨੇ ਗੁਰੂ-ਜੋਤ ਦੀ ਨਿਰੰਤਰਤਾ ਦਾ ਸਿਧਾਂਤ ਪ੍ਰਵਾਨ ਕਰਦੇ ਹੋਏ ਦੱਸਿਆ ਹੈ ਕਿ ਗੁਰੂ ਸਾਹਿਬਾਨ ਵਿਚ ਅਕਾਲ ਪੁਰਖ ਦੀ ਸਾਖਿਆਤ ਜੋਤ ਜਗਮਗਾ ਰਹੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਦੇ ਮੁੱਖ ਵਿਸ਼ੇ ਜਿਹਾ ਕਿ ਪ੍ਰਭੂ-ਪਿਆਰ, ਸ਼ਰਧਾ, ਨਿਹਚਾ, ਸੇਵਾ, ਵਿਨੈ-ਭਾਵ ਅਤੇ ਗੁਰੂ ਦੀ ਮਿਹਰ ਦੀ ਲੋੜ ਆਦਿ ਇਹ ਸਭ ਭੱਟ ਸਾਹਿਬਾਨ ਦੇ ਸਵਈਆਂ ਦਾ ਆਧਾਰ ਰਹੇ ਹਨ।

**ਹਵਾਲੇ ਤੇ ਟਿੱਪਣੀਆਂ**

੧. *Encyclopedia of Sikhism, vol i*, Harbans Singh (Edi.), Punjabi Uni. Patiala, 1992., Page 251

੨. ਸੋਢੀ, ਹਿੰਮਤ ਸਿੰਘ, *ਗੁਰੂ ਰਾਮ ਦਾਸ: ਜੀਵਨ ਤੇ ਰਚਨਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੪-੬੫

੩. -ਉਹੀ- ਪੰਨਾ ੧੩੯੬-੯੭

੪. ਸੋਢੀ, ਹਿੰਮਤ ਸਿੰਘ, *ਗੁਰੂ ਰਾਮ ਦਾਸ: ਜੀਵਨ ਤੇ ਰਚਨਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੫

੫. *ਨਾਨਕ ਪ੍ਰਕਾਸ਼ ਪਤ੍ਰਿਕਾ*, ਜੂਨ ੨੦੦੪, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧੦੦

੬. ਸੋਢੀ, ਹਿੰਮਤ ਸਿੰਘ, *ਗੁਰੂ ਰਾਮ ਦਾਸ: ਜੀਵਨ ਤੇ ਰਚਨਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੬

੭. ਸੋਢੀ, ਹਿੰਮਤ ਸਿੰਘ, *ਗੁਰੂ ਰਾਮਦਾਸ: ਜੀਵਨ ਤੇ ਰਚਨਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੬

■

## ਸ੍ਰੀ ਮੁਕਤਸਰ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੯ ਜੁਲਾਈ, ੨੦੧੭ ਨੂੰ ਗੁਰਦੁਆਰਾ ਤੰਬੂ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੭੭ ਪ੍ਰਾਣੀ ਅੰਮ੍ਰਿਤ-ਛਕ ਕੇ ਗੁਰੂ ਵਾਲੇ ਬਣੇ।

# ਸਿੱਖ ਧਰਮ ਵਿਚ ਭਾਣਾ ਮੰਨਣ ਦਾ ਸੰਕਲਪ

*-ਡਾ. ਸ਼ਮਸ਼ੇਰ ਸਿੰਘ**

ਸਿੱਖ ਧਰਮ ਦੀ ਵਿਚਾਰਧਾਰਾ ਇੱਕ ਵਿਲੱਖਣ ਕਿਸਮ ਦੀ ਵਿਚਾਰਧਾਰਾ ਹੈ। ਇਸ ਦੇ ਸਿਧਾਂਤ ਬਹੁਪੱਖੀ ਹਨ ਅਤੇ ਇਨ੍ਹਾਂ ਸਿਧਾਂਤਾਂ ਦੀਆਂ ਪਰਤਾਂ ਬੜੀਆਂ ਡੂੰਘੀਆਂ ਹਨ। ਇਨ੍ਹਾਂ ਸਿਧਾਂਤਾਂ ਦਾ ਬਹੁਪੱਖੀ ਅਧਿਐਨ ਸਮੇਂ ਦੀ ਮੰਗ ਹੈ, ਸਿੱਖ ਵਿਦਵਾਨਾਂ ਦਾ ਵੀ ਫ਼ਰਜ਼ ਬਣਦਾ ਹੈ ਕਿ ਇਨ੍ਹਾਂ ਡੂੰਘਾਈਆਂ ਤਕ ਜਾ ਕੇ ਗੁਰਮਤਿ ਦੇ ਅਨੁਭਵੀ ਖਿਆਲਾਂ ਨੂੰ ਸਰਲ ਰੂਪ ਵਿਚ ਸੰਸਾਰ ਦੇ ਲੋਕਾਂ ਤਾਈਂ ਸਾਂਝਾ ਕੀਤਾ ਜਾਵੇ।

ਸਿੱਖ ਧਰਮ ਵਿਚ ਭਾਣਾ ਮੰਨਣ ਦਾ ਸੰਕਲਪ ਜਿੱਥੇ ਵਿਲੱਖਣ ਹੈ, ਉੱਥੇ ਇਸ ਦੀ ਸਾਰਥਿਕਤਾ ਇਸ ਦੇ ਬਹੁਪੱਖੀ ਵਿਵਰਣ ਨਾਲ ਜੁੜੀ ਹੋਈ ਹੈ। ਭਾਣਾ ਹੁਕਮ, ਰਜਾ, ਭਾਣੈ, ਆਗਿਆ ਸ਼ਬਦ ਗੁਰਬਾਣੀ ਵਿਚ ਕਈ ਥਾਵਾਂ 'ਤੇ ਸਮਾਨ-ਅਰਥੀ ਸ਼ਬਦਾਂ ਵਿਚ ਆਏ ਹਨ। ਇਨ੍ਹਾਂ ਸ਼ਬਦਾਂ ਦੇ ਅੱਖਰ-ਭੇਦ ਆਪੋ-ਆਪਣੇ ਅਰਥ ਦਰਸਾਉਂਦੇ ਹਨ, ਪਰੰਤੂ ਮੂਲ ਰੂਪ ਵਿਚ ਆਪਣੇ ਪੂਰੇ ਭਾਵ ਮੁੱਖ ਵਿਚਾਰ ਨਾਲ ਜੁੜੇ ਰਹਿੰਦੇ ਹਨ।

ਅਕਾਲ ਪੁਰਖ ਦਾ ਭਾਣਾ, ਗੁਰੂ ਦਾ ਭਾਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰ-ਇਤਿਹਾਸ ਵਿਚ ਬੜੇ ਵਿਸਥਾਰ ਰੂਪ ਵਿਚ ਮਿਲਦਾ ਹੈ। ਇਸ ਭਾਣੇ ਦਾ ਸੰਬੰਧ, ਮਨੁੱਖੀ ਜੀਵਨ ਨਾਲ ਜੁੜਿਆ ਹੈ। ਇਸ ਦੀ ਮਾਨਤਾ, ਜੀਵਨ ਸਫਲਤਾ, ਮਾਰਗ-ਦਰਸ਼ਨ ਦਰਸਾਉਂਦੀ ਹੈ ਅਤੇ ਭਾਣੇ ਤੋਂ ਬੇਮੁਖਤਾ, ਦੁੱਖ, ਆਵਾਗਵਨ, ਔਝੜ ਆਦਿ ਪੱਖ ਦਾ ਵਰਣਨ ਕਰਦੀ ਹੈ।

ਗੁਰਮਤਿ ਨੇ ਭਾਣੇ ਨੂੰ ਇਕ ਉੱਤਮ ਦਾਤ ਕਿਹਾ ਹੈ। ਭਾਣਾ ਮੰਨਣਾ ਗੁਰੂ ਦਾ ਉੱਤਮ ਉਪਦੇਸ਼ ਹੈ, ਭਾਣਾ ਸਵੀਕਾਰ ਕਰਨਾ ਅੰਤ ਸਮੇਂ ਨੂੰ ਵੀ ਸਹਾਈ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ:

*-ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ॥* *(ਪੰਨਾ ੧੦੬੩)*
*-ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ॥* *(ਪੰਨਾ ੬੧੦)*

ਇਹ ਸਾਰਾ ਸੰਸਾਰ ਪ੍ਰਭੂ ਭਾਣੇ (ਹੁਕਮ) ਅੰਦਰ ਹੀ ਸਾਜਿਆ ਗਿਆ ਹੈ ਭਾਣੇ ਅੰਦਰ ਹੀ ਸਮੇਟਿਆ ਜਾਣਾ ਹੈ। ਸਭ ਜੀਵ-ਜੰਤੂ ਪ੍ਰਕਿਰਤੀ ਭਾਣੇ ਅੰਦਰ ਹੀ ਚੱਲ ਰਹੀ ਹੈ, ਇਸ ਵਿਚਾਰ ਲਈ ਗੁਰਬਾਣੀ ਅੰਦਰ 'ਭੈ' ਸ਼ਬਦ ਵੀ ਆਇਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਦਾ ਪਵਿੱਤਰ ਵਾਕ ਹੈ:

*ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ॥* *(ਪੰਨਾ ੯੬੩)*

---

*ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੮੮੪-੩੮੧੫੭

ਇਸੇ ਵਿਚਾਰ ਅਧੀਨ ਗੁਰਮਤਿ ਨੇ ਇਹ ਵੀ ਸਪਸ਼ਟ ਕੀਤਾ ਹੈ ਕਿ ਜਿਹੜਾ ਮਨਮੁਖ ਆਪਣੇ ਭਾਣੇ ਅੰਦਰ ਚੱਲਦਾ ਹੈ, ਭਾਵ ਆਪਣੇ ਮਨ ਪਿੱਛੇ ਲੱਗ ਕੇ ਕਾਰ ਕਰਦਾ ਹੈ, ਉਹ ਦੁੱਖ ਪਾਉਂਦਾ ਹੈ, ਤੜਪਦਾ ਰਹਿੰਦਾ ਹੈ ਅਤੇ ਜਨਮ-ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ॥* *(ਪੰਨਾ ੯੪੯)*

ਗੁਰਮਤਿ ਨੇ ਇਸ ਵਿਚਾਰ ਨੂੰ ਸਪਸ਼ਟ ਕੀਤਾ ਹੈ ਕਿ ਜੀਵਨ ਦੇ ਹਰ ਖੇਤਰ ਵਿਚ ਅਕਾਲ ਪੁਰਖ ਦਾ ਭਾਣਾ ਕੰਮ ਕਰ ਰਿਹਾ ਹੈ। ਪ੍ਰਭੂ ਭਾਣੇ ਅਨੁਸਾਰ ਹੀ ਜੀਵ ਸੇਵਾ 'ਚ ਲੱਗਦਾ ਹੈ ਅਤੇ ਸੱਚ ਦੀ ਸੋਝੀ ਪ੍ਰਾਪਤ ਕਰਦਾ ਹੈ। ਪ੍ਰਭੂ ਭਾਣੇ ਅੰਦਰ ਮਨੁੱਖਾ ਜਨਮ ਦੇ ਕੀਮਤੀ ਪਦਾਰਥ ਦੀ ਪ੍ਰਾਪਤੀ ਕਰਦਾ ਹੈ ਅਤੇ ਮਤਿ ਦੀ ਉੱਤਮਤਾ ਪ੍ਰਾਪਤ ਕਰਦਾ ਹੈ। ਇਸ ਪ੍ਰਥਾਇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਵਾਕ ਹੈ:

*ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ॥*
*ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ॥੩॥*
*ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ॥*
*ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ॥* *(ਪੰਨਾ ੩੬੫)*

ਭਾਣੇ ਦਾ ਸਿਧਾਂਤ ਕੇਵਲ ਸਿਧਾਂਤਕ ਹੀ ਨਹੀਂ, ਇਹ ਤਾਂ ਗੁਰੂ ਸਾਹਿਬਾਨ ਦੇ ਜੀਵਨ ਅਨੁਭਵ ਦਾ ਪ੍ਰਗਟਾਵਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਹੁਕਮ (ਭਾਣੇ ਅੰਦਰ ਰਹਿ ਕੇ ਸਭ ਕੁਝ ਸਵੀਕਾਰ ਕੀਤਾ ਅਤੇ ਦੇਸ਼, ਕੌਮ ਤੇ ਧਰਮ ਦੀ ਖਾਤਰ ਜੀਵਨ ਕੁਰਬਾਨ ਕਰ ਦਿੱਤਾ। ਪ੍ਰਭੂ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਪ੍ਰਭੂ ਭਾਣਾ ਸਿਰ ਮੱਥੇ ਪ੍ਰਵਾਨ ਕੀਤਾ। ਇਸ ਪ੍ਰਕਾਰ ਦੀ ਦਿੱਤੀ ਕੁਰਬਾਨੀ ਤੋਂ ਸਿੱਖ ਕੌਮ ਨੇ ਬਹੁਤ ਕੁਝ ਸਿੱਖਿਆ ਅਤੇ ਸਮਾਂ ਆਉਣ ਅਤੇ ਲੋੜ ਪੈਣ 'ਤੇ ਕੁਰਬਾਨੀਆਂ ਦਿੱਤੀਆਂ। ਗੁਰੂ-ਕਥਨ *ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥* ਵਿਚ ਵਿਚਾਰਨਯੋਗ ਹੈ।

ਇਸੇ ਸੰਦਰਭ ਵਿਚ ਗੁਰੂ ਸਾਹਿਬ ਦਾ ਕਥਨ ਹੈ:

*ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥* *(ਪੰਨਾ ੧੦੦੦)*

ਗੁਰਮਤਿ ਅਨੁਸਾਰ ਭਾਣੇ ਦੇ ਮੁੱਖ ਪੱਖ ਇਸ ਪ੍ਰਕਾਰ ਮੰਨੇ ਜਾ ਸਕਦੇ ਹਨ:

ਭਾਣਾ ਬੁਝਣਾ (ਸਮਝਣਾ), ਭਾਣਾ ਮੰਨਣਾ, ਭਾਣਾ ਮੰਨਣ ਦੀ ਅਰਦਾਸ ਕਰਨੀ, ਸੰਸਾਰ ਅੰਦਰ ਵਰਤ ਰਹੇ ਭਾਣੇ ਦੀ ਵਿਆਪਕਤਾ ਨੂੰ ਸਮਝਣਾ, ਭਾਣੇ ਅੰਦਰ, ਦੁੱਖ-ਸੁਖ ਇੱਕ ਕਰ ਜਾਣਨਾ ਆਦਿ ਪੱਖ ਗੁਰਬਾਣੀ ਅੰਦਰ ਵਰਣਨ ਕੀਤੇ ਮਿਲਦੇ ਹਨ। ਪ੍ਰਭੂ ਭਾਣਾ, ਸਾਰੇ ਸੰਸਾਰ 'ਤੇ ਵਿਆਪਕ ਵਾਪਰ ਰਿਹਾ ਹੈ:

*ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ॥*
*ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ॥*

*ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ॥*
*ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ॥*
*ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ॥ (ਪੰਨਾ ੭੬੨)*

ਭਾਣਾ ਬੁਝਣਾ ਤੇ ਮੰਨਣਾ, ਗੁਰੂ ਉਪਦੇਸ਼ ਮੰਨਣ ਨਾਲ ਹੀ ਸੰਭਵ ਦੱਸਿਆ ਗਿਆ ਹੈ। ਭਾਣੇ ਵਿਚ ਆਉਣਾ ਜਾਂ ਮੰਨਣਾ ਵੀ ਉਸ ਦੀ ਕਿਰਪਾ ਦੁਆਰਾ ਹੀ ਸੰਭਵ ਦਰਸਾਇਆ ਹੈ। ਗੁਰਮੁਖ ਪ੍ਰਭੂ ਭਾਣੇ ਨੂੰ ਸਵੀਕਾਰ ਕਰਦਾ ਹੈ। ਸੁਖ ਪਾਉਂਦਾ ਹੈ ਅਤੇ ਜੀਵਨ ਸਫਲਾ ਬਣਾਉਂਦਾ ਹੈ:

*ਜੋ ਤੁਧੁ ਕਰਣਾ ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥*
*ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥*
*ਗੁਰਮੁਖਿ ਤੇਰਾ ਭਾਣਾ ਭਾਵੈ॥ ਸਹਜੇ ਹੀ ਸੁਖੁ ਸਚੁ ਕਮਾਵੈ॥*
*ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥ (ਪੰਨਾ ੧੦੬੩)*

ਭਾਈ ਗੁਰਦਾਸ ਜੀ ਨੇ ਵੀ ਇਸ ਸਿਧਾਂਤ ਦੀ ਵਿਆਖਿਆ ਆਪਣੀਆਂ ਵਾਰਾਂ ਵਿਚ ਕੀਤੀ ਹੈ। ਪ੍ਰਭੂ ਖਸਮ ਨੂੰ ਉਹੀ ਚੰਗਾ ਲੱਗਦਾ ਹੈ ਜੋ ਭਾਣੇ ਵਿਚ ਰਹਿੰਦਾ ਹੈ। ਭਾਣਾ ਪ੍ਰਭੂ ਆਪ ਹੀ ਮਨਾਉਂਦਾ ਹੈ। ਭਾਣੇ ਵਿਚ ਰਹਿਣ ਵਾਲਾ ਵਿਅਕਤੀ ਇਸ ਸੰਸਾਰ, ਜੋ ਕਿ ਚੱਲਣਹਾਰ ਹੈ, ਨੂੰ ਆਪਣਾ ਦਾਅਵਾ ਛੱਡ ਕੇ ਪ੍ਰਾਹੁਣਾ ਬਣ ਕੇ ਹੀ ਰਹਿੰਦਾ ਹੈ, ਭਾਵ ਇਸ ਸੰਸਾਰ ਨੂੰ ਚਲਾਇਮਾਨ ਮੰਨਦਾ ਹੈ ਅਤੇ ਵਿਥਾਰ ਨਹੀਂ ਕਰਦਾ ਜੈਸਾ ਕਿ ਗੁਰਵਾਕ ਹੈ:

*ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥ (ਪੰਨਾ ੭੮੭)*

ਭਾਈ ਗੁਰਦਾਸ ਜੀ ਦਾ ਕਥਨ ਹੈ :

*ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ।*
*ਭਾਣਾ ਮੰਨੈ ਮੰਨੀਐ ਅਪਣਾ ਭਾਣਾ ਆਪਿ ਮਨਾਵੈ।*
*ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੇ ਲਾ ਦਾਵੈ।*
*ਸਾਧਸੰਗਤਿ ਮਿਲਿ ਹੁਕਮਿ ਕਮਾਵੈ॥ (ਵਾਰ ੨੯:੧੩)*

ਪ੍ਰਭੂ ਦੀ ਰਜ਼ਾ ਵਿਚ ਰਹਿਣਾ ਹੀ ਸਿੱਖੀ ਦਾ ਮੁੱਖ ਧਰਮ ਹੈ। ਸਿੱਖ ਇਤਿਹਾਸ ਅੰਦਰ ਝਾਤੀ ਮਾਰਿਆਂ ਇਹ ਸਪਸ਼ਟ ਹੁੰਦਾ ਹੈ ਕਿ ਥਾਂ-ਪੁਰ-ਥਾਂ ਭਾਣਾ ਮੰਨਣ ਦਾ ਆਦੇਸ਼ ਤੇ ਉਪਦੇਸ਼ ਹੈ। ਇਹ ਭਾਣੇ ਦਾ ਵਿਚਾਰ ਸਾਡੇ ਜੀਵਨ ਦੇ ਬਹੁਪੱਖਾਂ ਨਾਲ ਜੁੜਿਆ ਹੋਇਆ ਹੈ।



*ਸਤੰਬਰ ੨੦੧੭ ਦਾ ਬਾਕੀ:*

# ਵੀਹਵੀਂ ਸਦੀ ਦਾ ਮਹਾਨ ਜਰਨੈਲ ਹਰਬਖਸ਼ ਸਿੰਘ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅਕਾਲ ਪੁਰਖ ਕਿਰਪਾ ਕਰਨ ਕਿ ਜਿਸ ਕਸ਼ਮੀਰ ਦੀ ਸਮੱਸਿਆ ਨੂੰ ਜਰਨਲ ਹਰਬਖਸ਼ ਸਿੰਘ ਹੱਲ ਕਰਨਾ ਲੋਚਦੇ ਸਨ, ਸਾਡੇ ਰਾਸ਼ਟਰੀ ਨੇਤਾ ਇਸ ਦਾ ਕੋਈ ਸੁਖਦ ਅਤੇ ਸਵੈਮਾਣ ਵਾਲਾ ਹੱਲ ਕਰਨ ਤਾਂ ਜੋ ਦੋਹਾਂ ਦੇਸ਼ਾਂ ਵਿਚਕਾਰ ਦੁਸ਼ਮਣੀ ਖਤਮ ਹੋਵੇ ਅਤੇ ਲੋਕਾਂ ਅੰਦਰ ਆਪਸੀ ਪ੍ਰੇਮ, ਪਿਆਰ, ਸਦਭਾਵਨਾ ਅਤੇ ਭਾਈਚਾਰਕ ਸਾਂਝ ਕਾਇਮ ਹੋ ਸਕੇ। ਕਸ਼ਮੀਰ ਸਮੱਸਿਆ ਦਾ ਸਨਮਾਨਯੋਗ ਹੱਲ ਹੀ ਦੋਹਾਂ ਦੇਸ਼ਾਂ ਦੇ ਵਿਕਾਸ ਅਤੇ ਖੁਸ਼ਹਾਲੀ ਦਾ ਜਾਮਨ ਬਣ ਸਕਦਾ ਹੈ। ਇਹੋ ਹੀ ਇਕ ਅਦੁੱਤੀ ਸ਼ਰਧਾਂਜਲੀ ਹੋਵੇਗੀ, ਉਨ੍ਹਾਂ ਫੌਜੀ ਸਹੀਦਾਂ ਨੂੰ ਜਿਨ੍ਹਾਂ ਨੇ ਆਪ ਤਾਂ ਸ਼ਹੀਦੀ ਜਾਮ ਪੀ ਲਿਆ (ਜਾਂ ਸਰੀਰਕ ਤੌਰ ਉੱਤੇ ਨਕਾਰੇ ਹੋ ਗਏ) ਪਰੰਤੂ ਆਪਣੇ ਦੇਸ਼ ਦੀ ਗੈਰਤ, ਗੌਰਵ ਅਤੇ ਸਰਹੱਦਾਂ ਨੂੰ ਆਂਚ ਨਹੀਂ ਆਉਣ ਦਿੱਤੀ।

ਡਾ. ਰਜਿੰਦਰ ਕੌਰ ਜੀ ਨੇ ਲੈਫਟੀਨੈਂਟ ਜਰਨਲ ਹਰਬਖਸ਼ ਸਿੰਘ ਨਾਲ ਵਿਸ਼ੇਸ਼ ਇੰਟਰਵੀਊ ਕੀਤੀ। ਜਿਸ ਬਾਰੇ ਉਹ ਲਿਖਦੇ ਹਨ ਕਿ "ਲੈਫਟੀਨੈਂਟ ਜਰਨਲ ਹਰਬਖਸ਼ ਸਿੰਘ ਦਾ ਅਖ਼ਬਾਰਾਂ ਵਿਚ ਛਪਿਆ ਸਟੇਟਮੈਂਟ, ਜੋ ਉਨ੍ਹਾਂ ਨੇ ਜਬਲਪੁਰ ਸਿੱਖ ਰੈਜੀਮੈਂਟ ਦੇ ਜਵਾਨ ਜੋ ਸ੍ਰੀ ਹਰਿਮੰਦਰ ਸਾਹਿਬ ਉੱਤੇ ਹੋਈ ਫੌਜੀ ਕਾਰਵਾਈ ਸਮੇਂ ਆਪਣੀਆਂ ਛਾਉਣੀਆਂ ਤੋਂ ਸ੍ਰੀ ਅੰਮ੍ਰਿਤਸਰ ਨੂੰ ਚੱਲ ਪਏ ਸਨ। ਉਨ੍ਹਾਂ ਉੱਤੇ ਹੋ ਰਹੇ ਕੋਰਟ ਮਾਰਸ਼ਲ ਵਿਚ ਦਿੱਤਾ ਸੀ, ਉਹ ਪੜ੍ਹ ਕੇ ਮੇਰਾ ਦਿਲ ਕੀਤਾ ਕਿ ਜਰਨਲ ਸਾਹਿਬ ਨੂੰ ਮਿਲ ਕੇ ਉਨ੍ਹਾਂ ਦੀ ਸਿੱਖ ਰੈਜੀਮੈਂਟ ਪ੍ਰਤੀ ਪੂਰੀ ਜਾਣਕਾਰੀ ਲਵਾਂ। ਜਰਨਲ ਸਾਹਿਬ ਨੂੰ ਲੱਭਣ ਲੱਗਿਆਂ ਬੜਾ ਔਖਾ ਹੋਇਆ। ਦਿੱਲੀ ਦੇ ਪੰਥਕ ਹਲਕਿਆਂ ਵਿਚ ਜਰਨਲ ਹਰਬਖਸ਼ ਸਿੰਘ ਦਾ ਕਿਸੇ ਨੂੰ ਐਡਰੈਸ ਹੀ ਨਹੀਂ ਪਤਾ। ਪਹਿਲਾਂ ਕਿਸੇ ਨੇ ਕਿਹਾ ਕਿ ਉਹ ਹਿਮਾਚਲ ਪ੍ਰਦੇਸ਼ ਚਾਹਿਲ ਗਏ ਹੋਏ ਹਨ, ਜਿੱਥੇ ਉਨ੍ਹਾਂ ਦਾ ਖੁੰਭਾਂ ਦਾ ਫਾਰਮ ਹੈ, ਉਹ ਨਾ ਲੱਭੇ ਤਾਂ ਫਿਰ ਕਸੌਲੀ ਗਏ। ਕਸੌਲੀ ਘਰ ਤੇ ਉਨ੍ਹਾਂ ਦਾ ਲੱਭ ਪਿਆ ਪਰ ਆਪ ਉਹ ਦਿੱਲੀ ਆਏ ਹੋਏ ਸਨ। ਅੰਤ ਸਰਦਾਰ ਖੁਸ਼ਵੰਤ ਸਿੰਘ ਹੋਰਾਂ ਕੋਲੋਂ ਉਨ੍ਹਾਂ ਦਾ ਪਤਾ ਮਿਲਿਆ ਤੇ ਘਰ ਵੀ ਤਿੰਨ ਘੰਟੇ ਦੀ ਮਿਹਨਤ ਬਾਅਦ ਮਿਲਿਆ। ਖ਼ੈਰ!"

ਡਾ. ਰਜਿੰਦਰ ਕੌਰ ਜੀ ਜਰਨਲ ਹਰਬਖਸ਼ ਸਿੰਘ ਜੀ ਦੇ ਜੀਵਨ ਬਾਰੇ ਲਿਖਦੇ ਹਨ ਕਿ "ਜਰਨਲ ਹਰਬਖਸ਼ ਸਿੰਘ ਜੀ ਸ਼ੁਰੂ ਤੋਂ ਅਖ਼ੀਰ ਤਕ ਇਕ ਫੌਜੀ ਜਰਨੈਲ ਹਨ। ਉਨ੍ਹਾਂ ਦਾ ਸਾਦਾ ਦਰਮਿਆਨੇ ਦਰਜੇ ਦੀ ਸ਼੍ਰੇਣੀ ਵਾਂਗੂੰ ਜੀਵਨ ਹੈ। ਆਪ ਰਿਟਾਇਰ ਹੋ ਕੇ ਉਨ੍ਹਾਂ ਨੇ ਕਿਸੇ ਪੈਸੇ ਕਮਾਉਣ ਦੇ ਧੰਦੇ ਵਿਚ ਪੈ ਕੇ ਆਪਣੀ ਜਰਨੈਲੀ ਦੀ ਸ਼ਾਨ ਰੋਲੀ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਨਹੀਂ ਤੇ ਆਪਣੇ ਸੀਮਤ ਸਾਧਨਾਂ ਵਿਚ ਹੀ ਆਪਣਾ ਗੁਜ਼ਾਰਾ ਚਲਾਉਣਾ ਯੋਗ ਸਮਝਿਆ ਹੈ। ਉਨ੍ਹਾਂ ਦੀ ਸਭ ਤੋਂ ਵੱਡੀ ਸੰਪਤੀ ਉਨ੍ਹਾਂ ਦੀਆਂ ਫੌਜੀ ਜੀਵਨ ਦੀਆਂ ਯਾਦਾਂ ਤੇ ਉਸ ਵਕਤ ਦੀਆਂ ਫ਼ੋਟੋ ਤੇ ਮੋਮੈਂਟੋ ਆਦਿ ਹਨ। ਜਿਨ੍ਹਾਂ ਨਾਲ ਉਨ੍ਹਾਂ ਦੇ ਬੈਠਣ ਦਾ ਕਮਰਾ ਭਰਿਆ ਹੋਇਆ ਹੈ। ਇਸ ਤੋਂ ਬਿਨ੍ਹਾਂ ਬੈਠਕ ਵਿਚ ਕਿਤਾਬਾਂ ਦੀ ਹਾਜ਼ਰੀ ਉਨ੍ਹਾਂ ਦਾ ਪੜ੍ਹਨ ਦਾ ਸ਼ੌਂਕ ਦਰਸਾਉਂਦੀਆਂ ਹਨ। ਉਨ੍ਹਾਂ ਦੇ ਦਿਲ ਵਿੱਚੋਂ ਆਪਣੇ ਸਿਪਾਹੀਆਂ ਵਾਸਤੇ ਪਿਆਰ ਫੁੱਟ ਫੁੱਟ ਨਿਕਲਦਾ ਹੈ। ਇਸ ਕਰਕੇ ਉਹ ਰਿਟਾਇਰ ਹੋਣ ਤੋਂ ਬਾਅਦ ਵੀ ਜਬਲਪੁਰ ਵਿਚ ਸਿੱਖ ਫੌਜੀ ਭਗੌੜਿਆਂ ਦੇ ਸਬੰਧ ਵਿਚ ਗਵਾਹੀ ਦੇਣ ਗਏ ਸਨ। ਕੋਰਟ ਮਾਰਸ਼ਲ ਵਾਲਿਆਂ ਨੇ ਪਹਿਲਾਂ ਉਨ੍ਹਾਂ ਦੀ ਗਵਾਹੀ ਵਿਚ ਰੁਕਾਵਟ ਪਾਈ ਸੀ ਕਿ ਉਹ ਮੌਕੇ ਦੇ ਗਵਾਹ ਨਹੀਂ ਹਨ। ਇਸ ਕਰਕੇ ਉਹ ਗਵਾਹੀ ਕਿਸ ਤਰ੍ਹਾਂ ਦੇ ਸਕਦੇ ਹਨ, ਪਰ ਕੋਰਟ ਮਾਰਸ਼ਲ ਦੇ ਕਾਨੂੰਨ ਵਿਚ ਹੈ ਕਿ ਜੇ ਕੋਈ ਵਿਅਕਤੀ ਕਿਸੇ ਚੀਜ਼ ਦਾ ਮਾਹਿਰ ਹੋਵੇ ਤਾਂ ਉਸ ਮਾਹਿਰ ਦੀ ਰਾਏ ਕੋਰਟ ਮਾਰਸ਼ਲ ਲੈ ਸਕਦਾ ਹੈ। ਜਰਨਲ ਸਾਹਿਬ ਨੇ ਕਿਉਂਕਿ ਆਪਣੀ ਜ਼ਿੰਦਗੀ ਦੇ ਬੇਹਤਰੀਨ ਸਾਲ ਸਿੱਖ ਰੈਜੀਮੈਂਟ ਨਾਲ ਗੁਜ਼ਾਰੇ ਸਨ, ਇਸ ਕਰ ਕੇ ਉਨ੍ਹਾਂ ਨੂੰ ਗਵਾਹੀ ਦੇਣ ਦਾ ਮੌਕਾ ਮਿਲਿਆ, ਜਿਸ ਨਾਲ ਸਹੀ ਤੱਤ ਜਨਤਾ ਦੇ ਸਾਹਮਣੇ ਆਏ। ਇਸ ਕੋਰਟ ਮਾਰਸ਼ਲ ਵਿਚ ਜਰਨਲ ਸਾਹਿਬ ਚਾਰ ਘੰਟੇ ਬਤੌਰ ਗਵਾਹ ਦੇ ਬੋਲੇ। ਇਹ ਗਵਾਹੀ ਜ਼ਬਾਨੀ ਦੇਣੀ ਸੀ ਤੇ ਉਸ ਦੀ ਜੋ ਸੰਖੇਪ ਰੀਪੋਰਟ ਸਾਨੂੰ ਮਿਲੀ ਉਹ 'ਸੰਤ ਸਿਪਾਹੀ' ਦੇ ਪੰਨਿਆਂ ਵਿਚ ਵੱਖਰੀ ਛਾਪੀ ਜਾ ਰਹੀ ਹੈ।

**"ਜਰਨੈਲ ਸਾਹਿਬ ਦੇ ਜ਼ਾਤੀ ਤਜਰਬੇ ਦੇ ਆਧਾਰ ਉੱਤੇ ਜੋ ਕੁਝ ਉਨ੍ਹਾਂ ਨੇ ਐਡੀਟਰ 'ਸੰਤ ਸਿਪਾਹੀ' ਨੂੰ ਕਿਹਾ ਉਹ ਥੱਲੇ ਦਿੱਤਾ ਜਾ ਰਿਹਾ ਹੈ।"**

ਸਵਾਲ: ਆਪ ਫੌਜੀ ਭਗੌੜਿਆਂ ਦੇ ਸਿਲਸਲੇ ਵਿਚ ਜਬਲਪੁਰ ਗਵਾਹੀ ਕਿਸ ਤਰ੍ਹਾਂ ਦੇਣ ਗਏ ਸੀ ਤੇ ਆਪ ਦਾ ਮੂਲ ਮੁੱਦਾ ਕੀ ਸੀ?

ਜਵਾਬ: ਮੈਂ ਜ਼ਿੰਦਗੀ ਦੇ ਬੇਹਤਰੀਨ ਸਾਲ ਸਿੱਖ ਰੈਜੀਮੈਂਟ ਦੇ ਜਵਾਨਾਂ ਨਾਲ ਗੁਜ਼ਾਰੇ ਹਨ। ਮੈਂ ਬਤੌਰ ਇਕ ਸੈਕਿੰਡ ਲੈਫਟੀਨੈਂਟ ਦੇ ਸਿੱਖ ਰੈਜੀਮੈਂਟ ਵਿਚ ਗਿਆ ਸੀ, ਪੂਰੇ ਵੀਹ ਸਾਲ ਸਿੱਖ ਰੈਜੀਮੈਂਟ ਦਾ ਕਰਨਲ ਰਿਹਾ ਹਾਂ। ਇਤਨਾ ਸਮਾਂ ਕੋਈ ਵੀ ਵਿਅਕਤੀ ਸਿੱਖ ਰੈਜੀਮੈਂਟ ਦਾ ਕਰਨਲ ਨਹੀਂ ਰਿਹਾ। ਮੈਂ, ਜਿਤਨਾ ਸਿੱਖ ਫੌਜੀਆਂ ਦੀ ਮਾਨਸਿਕ ਅਵਸਥਾ ਨੂੰ ਸਮਝਦਾ ਹਾਂ ਉਤਨਾ ਕੋਈ ਹੋਰ ਨਹੀਂ ਸਮਝ ਸਕਦਾ। ਜਦੋਂ ਮੇਰੀ ਗਵਾਹੀ ਦੀ ਗੱਲ ਕੋਰਟ ਮਾਰਸ਼ਲ ਵਿਚ ਚੱਲੀ ਤਾਂ ਕਿਹਾ ਗਿਆ ਕਿ ਉਹ ਗਵਾਹੀ ਦੇਣ ਨਹੀਂ ਆ ਸਕਦਾ ਕਿਉਂਕਿ ਉਹ ਤੇ ਉੱਥੇ ਹਾਜ਼ਿਰ ਨਹੀਂ ਸੀ, ਪਰ ਕੋਰਟ ਮਾਰਸ਼ਲ ਦੇ ਕਾਨੂੰਨ ਵਿਚ ਕਲਾਜ਼ ਹੈ ਕਿ ਮਾਹਿਰ ਦੀ ਰਾਏ ਕੋਰਟ ਮਾਰਸ਼ਲ ਵਿਚ ਲਈ ਜਾ ਸਕਦੀ ਹੈ। ਮੈਂ ਬਤੌਰ ਇਕ ਮਾਹਿਰ ਦੇ ਕੋਰਟ ਮਾਰਸ਼ਲ ਅੱਗੇ ਪੇਸ਼ ਹੋਇਆ ਸਾਂ।

ਸਵਾਲ: ਫਿਰ ਤੁਹਾਡੀ ਮਾਹਿਰ ਰਾਏ ਕੀ ਹੈ?

ਜਵਾਬ: ਕਿਸੇ ਹਾਲਤ ਵਿਚ ਵੀ ਫ਼ੌਜ ਦਰਬਾਰ ਸਾਹਿਬ ਅੰਦਰ ਨਹੀਂ ਭੇਜਣੀ

ਚਾਹੀਦੀ ਸੀ। ਜੇ ਇਨ੍ਹਾਂ ਨੇ ਫੋਰਸ ਅੰਦਰ ਭੇਜਣੀ ਹੀ ਸੀ ਤਾਂ ਪੁਲੀਸ ਭੇਜ ਦਿੰਦੇ। ਸਿਰਫ਼ ਗੁਰਦੁਆਰੇ ਹੀ ਨਹੀਂ, ਕਿਸੇ ਮਸੀਤ ਜਾਂ ਮੰਦਰ ਅੰਦਰ ਵੀ ਫ਼ੌਜ ਨਹੀਂ ਭੇਜਣੀ ਚਾਹੀਦੀ। ਇਹ ਠੀਕ ਹੈ ਕਿ ਭਾਰਤੀ ਫੌਜ ਬਿਲਕੁਲ ਸੈਕੂਲਰ ਹੈ, ਪਰ ਫ਼ੌਜੀ ਜਵਾਨਾਂ ਨੂੰ ਅਸੀਂ ਆਪਣੇ ਆਪਣੇ ਧਰਮਾਂ ਵਿਚ ਦ੍ਰਿੜ੍ਹ ਕਰਦੇ ਹਾਂ। ਧਰਮ ਵਿਚ ਦ੍ਰਿੜ੍ਹ ਕਰ ਕੇ ਹੀ ਅਸੀਂ ਲੜਾਈ ਵਿਚ ਉਨ੍ਹਾਂ ਦੀ ਜਾਨ ਲੈਂਦੇ ਹਾਂ। ਜਿਨ੍ਹਾਂ ਜਵਾਨਾਂ ਨੂੰ ਅਸੀਂ ਧਰਮ ਵਿਚ ਦ੍ਰਿੜ੍ਹ ਕਰਦੇ ਹਾਂ ਜੇ ਉਨ੍ਹਾਂ ਦੇ ਧਰਮ ਅਸਥਾਨ ਉੱਤੇ ਹਮਲਾ ਹੋਵੇਗਾ ਤਾਂ ਉਹ ਬਰਦਾਸ਼ਤ ਨਹੀਂ ਕਰ ਸਕਣਗੇ। ਕਿਹੜਾ ਸਿੱਖ ਅਕਾਲ ਤਖਤ ਸਾਹਿਬ ਢਹਿ-ਢੇਰੀ ਕਰਨਾ ਬਰਦਾਸ਼ਤ ਕਰ ਸਕਦਾ ਹੈ? ਫਿਰ ਉਨ੍ਹਾਂ ਨੂੰ ਖ਼ਬਰਾਂ ਮਿਲੀਆਂ ਕਿ ਫ਼ੌਜ ਪੰਜਾਬ ਦੇ ਪਿੰਡ ਪਿੰਡ ਵੜ ਗਈ ਹੈ। ਇਹ ਉਹ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦੇ ਸਨ। ਜਿਨ੍ਹਾਂ ਸਿੱਖਾਂ ਨੂੰ ਅਸੀਂ ਧਰਮ ਵਿਚ ਪ੍ਰਪੱਕ ਕਰਦੇ ਹਾਂ, ਧਰਮ ਵਿਚ ਪ੍ਰਪੱਕ ਕਰਕੇ ਸਿੱਖ ਧਰਮ ਦੇ ਨਾਮ ਥੱਲੇ ਉਨ੍ਹਾਂ ਦੀ ਜਾਨ ਲੈਂਦੇ ਹਾਂ। ਸਿੱਖ ਰੈਜੀਮੈਂਟ ਦਾ ਸਿੰਬਲ ਹੀ ਚੱਕਰ ਤੇ ਖੰਡਾ ਹੈ ਜੋ ਸਿੱਖ ਧਰਮ ਦਾ ਸਿੰਬਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਉਹ ਸਹੁੰ ਚੁੱਕਦੇ ਹਨ। ਸਾਡੇ ਸਿੱਖ ਰੈਜੀਮੈਂਟ ਦੇ ਚਾਰ ਜੰਗੀ ਮੀਮੋਰੀਅਲ ਉੱਤੇ ਵੀ ਏਹੋ ਖੰਡਾ ਚੱਕਰ ਲੱਗਾ ਹੁੰਦਾ ਹੈ। ਅਸੀਂ ਨੌਜਵਾਨਾਂ ਨੂੰ ਅਪੀਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਖਾਲਸਾ ਪੰਥ ਦੀ ਕਰਦੇ ਹਾਂ।

ਸਵਾਲ: ਤੁਹਾਡੀ ਰਾਏ ਅਨੁਸਾਰ ਸਰਕਾਰ ਨੂੰ ਦਰਬਾਰ ਸਾਹਿਬ ਫੌਜ ਭੇਜਣ ਤੋਂ ਰੋਕਣ ਦੀ ਸਲਾਹ ਦੇਣੀ ਕਿਸ ਦੀ ਜ਼ਿੰਮੇਵਾਰੀ ਸੀ?

ਜਵਾਬ: ਇਹ ਜ਼ਿੰਮੇਵਾਰੀ ਚੀਫ-ਆਫ-ਆਰਮੀ ਸਟਾਫ ਦੀ ਸੀ। ਇਨ੍ਹਾਂ ਰਾਜਸੀ ਲੋਕਾਂ ਨੂੰ ਕੀ ਪਤਾ ਹੈ ਕਿ ਫ਼ੌਜ ਕੀ ਹੁੰਦੀ ਹੈ। ਚੀਫ਼ ਆਫ ਸਟਾਫ ਨੂੰ ਸਪਸ਼ਟ ਸ਼ਬਦਾਂ ਵਿਚ ਸਰਕਾਰ ਨੂੰ ਸਮਝਾਉਣਾ ਚਾਹੀਦਾ ਸੀ ਕਿ ਦਰਬਾਰ ਸਾਹਿਬ ਫੌਜ ਭੇਜਣ ਨਾਲ ਮੇਰੀ ਫੌਜ ਵਿਚ ਬਗਾਵਤ ਉੱਠੇਗੀ। ਮੇਰੀ ਫੌਜ ਖਰਾਬ ਹੋਵੇਗੀ। ਫੌਜੀਆਂ ਦੀ ਆਪਸ ਵਿਚ ਕਸ਼ੀਦਗੀ ਵਧੇਗੀ। ਜੋ ਫ਼ੌਜਾਂ ਦਰਬਾਰ ਸਾਹਿਬ ਅੰਦਰ ਗਈਆਂ ਹਨ ਉਨ੍ਹਾਂ ਦੀਆਂ ਸਿੱਖ ਫ਼ੌਜਾਂ ਵਿਰੋਧੀ ਹੋ ਜਾਣਗੀਆਂ। ਜੇ ਕੋਈ ਜੁਰਅਤ ਵਾਲਾ ਚੀਫ਼ ਹੁੰਦਾ ਤਾਂ ਉਸ ਨੇ ਸਰਕਾਰ ਨੂੰ ਠੀਕ ਇਸ ਦੇ ਵਿਰੁੱਧ ਕਹਿਣਾ ਸੀ।

ਜਦੋਂ ਇਨ੍ਹਾਂ ਨੇ ਦਰਬਾਰ ਸਾਹਿਬ ਫੌਜ ਨੂੰ ਭੇਜਣ ਦਾ ਫੈਸਲਾ ਕਰ ਹੀ ਲਿਆ ਸੀ ਤਾਂ ਉਨ੍ਹਾਂ ਨੇ ਕਿਸੇ ਸਿੱਖ ਰੈਜੀਮੈਂਟ ਦੀ ਯੂਨਿਟ ਕਮਾਂਡਰ ਬਟਾਲੀਅਨ ਕਮਾਂਡਰ ਤੇ ਰੈਜੀਮੈਂਟ ਕਮਾਂਡਰ ਨੂੰ ਦੱਸਿਆ ਹੀ ਨਹੀਂ। ਉਨ੍ਹਾਂ ਨੂੰ ਭਰੋਸੇ ਵਿਚ ਲਿਆ ਜਾਂਦਾ ਤਾਂ ਯੂਨਿਟ ਕਮਾਂਡਰ ਆਪਣੇ ਥੱਲੇ ਜਵਾਨਾਂ ਦੀ ਕਿਸੇ ਤਰ੍ਹਾਂ ਤਸੱਲੀ ਕਰਵਾਉਣ ਦੀ ਕੋਸ਼ਿਸ਼ ਕਰਦੇ।

ਸਵਾਲ: ਕੀ ਤੁਹਾਡੇ ਵਿਚਾਰ ਅਨੁਸਾਰ ਯੂਨਿਟ ਕਮਾਂਡਰ ਆਪਣੇ ਜਵਾਨਾਂ ਦੀ ਤਸੱਲੀ ਕਰਵਾ ਕੇ ਉਨ੍ਹਾਂ ਨੂੰ ਛਾਉਣੀਆਂ ਛੱਡ ਕੇ ਦੌੜਨ ਤੋਂ ਰੋਕ ਸਕਦੇ ਸਨ?

ਜਵਾਬ: ਫੌਜ ਵਿਚ ਰਿਵਾਜ ਹੈ ਕਿ ਕਮਾਂਡਰ ਨੇ ਦਰਬਾਰ ਲਗਾ ਕੇ ਜੁਆਨਾਂ ਦੀਆਂ

ਸ਼ਿਕਾਇਤਾਂ ਸੁਣਨੀਆਂ ਤੇ ਉਨ੍ਹਾਂ ਦੀ ਤਸੱਲੀ ਕਰਨੀ ਹੁੰਦੀ ਹੈ। ਫ਼ੌਜੀ ਰਵਾਇਤਾਂ ਹੀ ਹੋਰ ਹਨ। ਫ਼ੌਜੀ ਅਫਸਰ ਤੇ ਜਵਾਨ ਦਾ ਰਿਸ਼ਤਾ ਅਫਸਰ ਦੇ ਮਤਹਿਤ ਵਾਲਾ ਨਹੀਂ ਹੁੰਦਾ, ਮਾਈ-ਬਾਪ ਤੇ ਬੱਚੇ ਵਾਲਾ ਹੁੰਦਾ ਹੈ। ਜਵਾਨ ਆਪਣੇ ਮਾਂ-ਬਾਪ ਵਾਂਗੂੰ ਆਪਣੇ ਅਫਸਰ ਵੱਲ ਹਰ ਵੇਲੇ ਗਾਈਡੈਂਸ ਲਈ ਦੇਖਦਾ ਹੈ। ਜਵਾਨ ਤੇ ਆਪਣੇ ਅਫਸਰਾਂ ਕੋਲੋਂ ਆਪਣੇ ਜ਼ਾਤੀ ਮਸਲਿਆਂ ਬਾਰੇ ਵੀ ਹਰ ਕਦਮ ਉੱਤੇ ਸਲਾਹ ਲੈਂਦੇ ਹਨ। ਬੱਚਾ ਕਿੱਥੇ ਪੜ੍ਹਾਉਣਾ ਹੈ, ਵਿਆਹ ਕਿੱਥੇ ਕਰਨਾ ਹੈ? ਆਦਿ। ਜਿੱਥੇ ਅਫਸਰ ਸਿਆਣੇ ਸਨ, ਉੱਥੇ ਉਨ੍ਹਾਂ ਹਾਲਾਤ 'ਤੇ ਕਾਬੂ ਪਾ ਲਿਆ। ਸਿੱਖ ਭੜਕੇ ਤਾਂ ਹਰ ਥਾਂ ਸਨ। ਅਫਸਰਾਂ ਨੇ ਸਰਕਾਰ ਨੂੰ ਚੰਗਾ ਮੰਦਾ ਆਖਿਆ ਤੇ ਜਵਾਨਾਂ ਨੂੰ ਤਸੱਲੀ ਦਿੱਤੀ ਕਿ ਉਹ ਆਪਣੇ ਜਵਾਨਾਂ ਨਾਲ ਹਨ। ਉਨ੍ਹਾਂ ਨੂੰ ਵੀ ਬੜਾ ਦੁੱਖ ਹੋਇਆ ਹੈ। ਉਹ ਆਪ ਸਰਕਾਰ ਨਾਲ ਨਿਪਟਣਗੇ, ਪਰ ਇਸ ਤਰ੍ਹਾਂ ਦੌੜਨ ਨਾਲ ਕੁਝ ਨਹੀਂ ਬਣਨਾ ਆਦਿ। ਜਿਸ ਤਰ੍ਹਾਂ ਵੀ ਹੋਇਆ ਉਨ੍ਹਾਂ ਨੇ ਜਵਾਨਾਂ ਦੀ ਤਸੱਲੀ ਕਰਵਾ ਲਈ ਤੇ ਹਾਲਾਤ ਵਿਗੜਨ ਨਹੀਂ ਦਿੱਤੇ। ਪਰ ਬਹੁਤੀਆਂ ਥਾਂਵਾਂ ਉੱਤੇ ਤਾਂ ਅਫਸਰ ਹੀ ਦੌੜ ਗਏ। ਜੇ ਮਾਈ-ਬਾਪ ਹੀ ਦੌੜ ਜਾਣ ਅਤੇ ਜੇ ਬੱਚੇ ਕੋਈ ਗ਼ਲਤੀ ਕਰਨ ਤਾਂ ਉਨ੍ਹਾਂ ਦਾ ਕਸੂਰ ਹੈ। ਰਾਮਗੜ੍ਹ ਵਿਚ ੨੩ ਅਫਸਰਾਂ ਵਿੱਚੋਂ ੨੦ ਅਫਸਰ ਦੌੜ ਗਏ ਅਤੇ ੧੦ ਜੂਨ ਨੂੰ ਐਤਵਾਰ ਸੀ, ਸਿੱਖ ਫ਼ੌਜ ਵਿਚ ਐਤਵਾਰ ਦੇ ਐਤਵਾਰ ਇਕੱਠ ਹੁੰਦਾ ਹੈ ਉਹ ਗੁਰਦੁਆਰੇ ਹੀ ਨਹੀਂ ਵੜੇ, ਉਨ੍ਹਾਂ ਦੀ ਡਿਊਟੀ ਬਣਦੀ ਸੀ ਕਿ ਗੁਰਦੁਆਰੇ ਆ ਕੇ ਜਵਾਨਾਂ ਨੂੰ ਠੰਡਾ ਕਰਨ ਦੀ ਕੋਸ਼ਿਸ਼ ਕਰਦੇ। ਕੋਰਟ ਮਾਰਸ਼ਲ ਤਾਂ ਇਨ੍ਹਾਂ ਅਫਸਰਾਂ ਦਾ ਚਾਹੀਦਾ ਹੈ ਜੋ ਆਪਣੀਆਂ ਡਿਊਟੀਆਂ ਛੱਡ ਕੇ ਦੌੜੇ। ਸਿੱਖ ਜਵਾਨ ਤੇ ਡਿਊਟੀ ਛੱਡ ਕੇ ਨਹੀਂ ਦੌੜੇ।

ਸਵਾਲ: ਕਿਹਾ ਜਾਂਦਾ ਹੈ ਕਿ ਰਾਮਗੜ੍ਹ ਬ੍ਰਗੇਡੀਅਰ ਪੁਰੀ ਫੌਜ ਨੂੰ ਰੋਕਣ ਗਿਆ ਤਾਂ ਉਸ ਨੂੰ ਫੌਜੀਆਂ ਨੇ ਗੋਲੀ ਮਾਰ ਦਿੱਤੀ ਸੀ?

ਜਵਾਬ: ਫੌਜੀ ਜਵਾਨਾਂ ਨੇ ਜਾਣ ਬੁਝ ਕੇ ਉਸ ਨੂੰ ਗੋਲੀ ਨਹੀਂ ਮਾਰੀ ਸੀ। ਇਹ ਤੇ ਗਲਤੀ ਨਾਲ ਵੱਜ ਗਈ। ਬ੍ਰਗੇਡੀਅਰ ਪੁਰੀ ਬੜਾ ਵਧੀਆ ਅਫਸਰ ਸੀ। ਮੇਰੇ ਥੱਲੇ ਉਸ ਨੇ ਬਤੌਰ ਸੈਕਿੰਡ ਲੈਫਟੀਨੈਂਟ ਦੇ ਵੀ ਕੰਮ ਕੀਤਾ ਸੀ। ਉਹ ਮੇਰਾ ਏ.ਡੀ.ਸੀ. ਵੀ ਰਿਹਾ ਸੀ। ਉਸ ਨੂੰ ਸਿੱਖ ਜਜ਼ਬਾਤਾਂ ਦੀ ਪੂਰੀ ਕਦਰ ਸੀ। ਜਵਾਨਾਂ ਨਾਲ ਉਸ ਦੇ ਬੜੇ ਚੰਗੇ ਸੰਬੰਧ ਸਨ। ਜਵਾਨ ਤੇ ਉਸ ਉੱਤੇ ਜਾਨ ਦਿੰਦੇ ਸਨ ਉਹ ਤੇ ਗਲਤੀ ਨਾਲ ਮਾਰਿਆ ਗਿਆ। ਫੌਜੀ ਅਫਸਰ ਜਦੋਂ ਦੌੜ ਗਏ ਤਾਂ ਅਫ਼ਵਾਹ ਫੈਲ ਗਈ ਕਿ ਦੂਜੀ ਯੂਨਿਟ ਤੋਂ ਫੌਜੀਆਂ ਕੋਲੋਂ ਉਨ੍ਹਾਂ (ਸਿੱਖਾਂ) ਉੱਤੇ ਹਮਲਾ ਕੀਤਾ ਜਾਵੇਗਾ। ਫਿਰ ਉਹ ਵੀ ਅਲਮਾਰੀ ਵਿੱਚੋਂ ਹਥਿਆਰ ਕੱਢਣ ਲੱਗ ਪਏ। ਉਨ੍ਹਾਂ ਨੇ ਇਕ ਜਵਾਨ ਨੂੰ ਪਹਿਰੇ ਉੱਤੇ ਖੜਾ ਕਰ ਦਿੱਤਾ। ਬ੍ਰਗੇਡੀਅਰ ਪੁਰੀ ਆਪਣੀ ਕਾਰ ਲੈ ਕੇ ਗਿਆ। ਜਵਾਨ ਨੇ "ਹਲਟ" ਕਿਹਾ, ਡਰਾਈਵਰ ਨੇ ਬੇਵਕੂਫੀ ਕੀਤੀ ਉਸ ਤੋਂ ਸੱਜੇ ਪਾਸੇ ਗੱਡੀ ਮੋੜ ਲਈ। ਅਨਾੜੀ ਜਵਾਨ ਸੀ ਉਹ ਚੱਲਦੀ ਕਾਰ ਵਿੱਚੋਂ ਬ੍ਰਗੇਡੀਅਰ ਨੂੰ ਪਛਾਣ ਨਾ ਸਕਿਆ ਅਤੇ ਉਸ ਨੇ ਬਰਸਟ

ਮਾਰ ਦਿੱਤਾ ਜਿਸ ਨਾਲ ਬ੍ਰਿਗੇਡੀਅਰ ਪੁਰੀ, ਉਸ ਦੇ ਨਾਲ ਇਕ ਹੋਰ ਸਿੱਖ ਅਫਸਰ ਸੀ ਤੇ ਉਸ ਦਾ ਡਰਾਈਵਰ ਜੋ ਸਿੱਖ ਸੀ, ਉਹ ਮਾਰੇ ਗਏ। ਜੇ ਕਾਰ ਖੜੀ ਕਰ ਲੈਂਦੇ ਤੇ ਬ੍ਰਿਗੇਡੀਅਰ ਪੁਰੀ ਆਪ ਬਾਹਰ ਆ ਜਾਂਦਾ ਤਾਂ ਕਦੀ ਸਵਾਲ ਹੀ ਨਹੀਂ ਉਠ ਸਕਦਾ ਸੀ ਕਿ ਕੋਈ ਜਵਾਨ ਉਸ ਨੂੰ ਗੋਲੀ ਮਾਰ ਦਿੰਦਾ। ਉਹ ਤੇ ਜਵਾਨਾਂ ਵਿਚ ਹੈ ਹੀ ਬੜਾ ਨੇਕ ਨਾਮ ਸੀ।

ਸਵਾਲ: ਪਰ ਜਵਾਨਾਂ ਨੇ ਅਲਮਾਰੀ ਵਿੱਚੋਂ ਹਥਿਆਰ ਕਿਉਂ ਕੱਢੇ?

ਜਵਾਬ: ਮੈਂ ਜਵਾਨਾਂ ਨੂੰ ਪੁੱਛਿਆ ਸੀ ਕਿ ਇਹ ਹਥਿਆਰ ਕੱਢਣ ਦੀ ਕਿਉਂ ਬੇਵਕੂਫੀ ਕੀਤੀ, ਇਸ ਨਾਲ ਤੁਸਾਂ ਕੀ ਸਰਕਾਰ ਉਲਟਾ ਲੈਣੀ ਸੀ? ਉਨ੍ਹਾਂ ਕਿਹਾ ਕਿ ਸਾਨੂੰ ਖ਼ਬਰ ਮਿਲੀ ਕਿ ਇੰਦਰਾ ਗਾਂਧੀ ਨੇ ਫੈਸਲਾ ਕਰ ਲਿਆ ਹੈ ਕਿ ਸਾਰੇ ਸਿੱਖ ਮਾਰ ਦੇਣੇ ਹਨ। ਨਾਲ ਦੀਆਂ ਫੌਜੀ ਯੂਨਿਟਾਂ ਨੇ ਆ ਕੇ ਮਸ਼ੀਨ ਗੰਨਾਂ ਨਾਲ ਤੁਹਾਨੂੰ ਭੁੰਨ ਦੇਣਾ ਹੈ। ਅਸਾਂ ਕਿਹਾ ਕੁੱਤਿਆਂ ਦੀ ਮੌਤ ਕਿਉਂ ਮਰੀਏ? ਅਸੀਂ ਵੀ ਹਥਿਆਰ ਕੱਢ ਲਈਏ। ਮਰਾਂਗੇ ਤੇ ਲੜ ਕੇ ਮਰਾਂਗੇ।

ਸਵਾਲ: ਜੇ ਫੌਜ ਨੂੰ ਦਰਬਾਰ ਸਾਹਿਬ ਅੰਦਰ ਜਾਣ ਦਾ ਹੁਕਮ ਮਿਲ ਗਿਆ ਸੀ ਤਾਂ ਕੀ ਫ਼ੌਜ ਦਾ ਚੀਫ਼ ਫੌਜ ਨੂੰ ਦਰਬਾਰ ਸਾਹਿਬ ਅੰਦਰ ਭੇਜਣ ਤੋਂ ਇਨਕਾਰ ਕਰ ਸਕਦਾ ਸੀ?

ਜਵਾਬ: ਕਿਉਂ ਨਹੀਂ? ਗ਼ੈਰ-ਕਾਨੂੰਨੀ ਹੁਕਮ ਜਿਸ ਨਾਲ ਦੇਸ਼ ਦੀ ਸੁਰੱਖਿਆ ਨੂੰ ਖ਼ਤਰਾ ਪੈਦਾ ਹੋ ਸਕਦਾ ਹੈ ਉਸ ਵਿਚ ਰੁਕਾਵਟ ਪਾਉਣੀ ਚੀਫ਼ ਦਾ ਫ਼ਰਜ਼ ਬਣਦਾ ਸੀ। ਜਰਨਲ ਦਿਆਲ ਮੈਨੂੰ ਮਿਲਿਆ ਸੀ ਤੇ ਮੈਂ ਉਸ ਨੂੰ ਕਿਹਾ ਕਿ ਤੈਨੂੰ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਚਾਹੀਦਾ ਸੀ। ਉਹ ਕਹਿਣ ਲੱਗਾ ਕਿ ਮੈਨੂੰ ਹੁਕਮ ਮਿਲਿਆ ਸੀ ਮੈਂ ਕੀ ਕਰਦਾ? ਮੈਂ ਉਸ ਨੂੰ ਕਿਹਾ ਕਿ ਤੂੰ ਦਰਬਾਰ ਸਾਹਿਬ ਉੱਤੇ ਹਮਲਾ ਨਹੀਂ ਕਰਨਾ ਸੀ। ਜੇਹੜਾ ਹੁਕਮ ਦੇਸ਼ ਦੇ ਹਿੱਤਾਂ ਵਿਚ ਨਾ ਹੋਵੇ ਉਸ ਤੋਂ ਇਨਕਾਰ ਕਰਨਾ ਕੋਈ ਗ਼ੈਰ-ਕਾਨੂੰਨੀ ਨਹੀਂ ਹੁੰਦਾ।

ਸਵਾਲ: ਜੇ ਤੁਸੀਂ ਇਨ੍ਹਾਂ ਦਿਨਾਂ ਵਿਚ ਚੀਫ਼-ਆਫ-ਸਟਾਫ ਹੁੰਦੇ ਤਾਂ ਤੁਸੀਂ ਕੀ ਕਰਦੇ?

ਜਵਾਬ: ਮੈਂ ਕਦੀ ਦਰਬਾਰ ਸਾਹਿਬ ਦੇ ਅੰਦਰ ਫੌਜ ਲੈ ਕੇ ਨਹੀਂ ਜਾਣਾ ਸੀ। ਮੈਂ ਸਰਕਾਰ ਨੂੰ ਸਮਝਾ ਦੇਣਾ ਸੀ ਕਿ ਇਸ ਦੇ ਸਿੱਟੇ ਬਹੁਤ ਮਾੜੇ ਨਿਕਲਣਗੇ।

ਸਵਾਲ: ਕੀ ਸਾਰੇ ਰਾਜਸੀ ਲੀਡਰਾਂ ਨੂੰ ਫੌਜ ਦਾ ਕੋਈ ਪਤਾ ਨਹੀਂ ਹੁੰਦਾ?

ਜਵਾਬ: ਇਹ ਤੇ ਠੀਕ ਹੈ ਕਿ ਸਾਡੇ ਰਾਜਸੀ ਲੀਡਰਾਂ ਵਿੱਚੋਂ ਬਹੁਤ ਘੱਟ ਹਨ ਜਿਨ੍ਹਾਂ ਨੂੰ ਫ਼ੌਜ ਬਾਰੇ ਪਤਾ ਹੈ ਜਾਂ ਉਨ੍ਹਾਂ ਦੇ ਪਰਵਾਰਾਂ ਵਿੱਚੋਂ ਫ਼ੌਜੀ ਹਨ ਜਿਨ੍ਹਾਂ ਤੋਂ ਉਹ ਫੌਜ ਸਬੰਧੀ ਸਮਝ ਸਕਣ, ਪਰ ਕਈ ਰਾਜਸੀ ਲੀਡਰ ਵੀ ਇਤਨੇ ਸਿਆਣੇ ਹੁੰਦੇ ਹਨ ਕਿ ਗੱਲ ਫਟ ਸਮਝ ਜਾਂਦੇ ਹਨ। ਉਨ੍ਹਾਂ ਵਿੱਚੋਂ ਇਕ ਲਾਲ ਬਹਾਦਰ ਸ਼ਾਸ਼ਤਰੀ ਸੀ। ਮੈਂ

ਕਿਹਾ ਕਰਦਾ ਹਾਂ ਛੋਟੇ ਜੇਹੇ ਸਾਈਜ਼ ਵਿਚ ਬਹੁਤ ਵੱਡਾ ਆਦਮੀ ਰੱਬ ਨੇ ਸਮੇਟਿਆ ਹੋਇਆ ਸੀ। ਉਹ ਜਦੋਂ ਹੋਮ ਮਨਿਸਟਰ ਸੀ ਤਾਂ ਉਸ ਦਾ ਮੇਰੇ ਨਾਲ ਵਾਹ ਪਿਆ। ਫਿਰ ਜਦੋਂ ੧੯੬੪ ਵਿਚ ਕਸ਼ਮੀਰ ਵਿਚ ਇੰਨਫਿਲਟਰੇਟਰ ਆਏ ਤਾਂ ਮੈਨੂੰ ਵੇਸਟਰਨ ਕਮਾਂਡ ਉੱਤੇ ਲਗਾਇਆ ਗਿਆ। ਮੈਨੂੰ ਕਿਹਾ ਗਿਆ ਕਿ ਮੈਂ ਇਨ੍ਹਾਂ ਇੰਨਫਲਟਰੇਟਰ ਦਾ ਸਫਾਇਆ ਕਰਾਂ। ਮੈਂ ਕਿਹਾ ਕਿ ਇਹ ਮੇਰਾ ਕੰਮ ਨਹੀਂ ਤੁਸੀਂ ਪੁਲੀਸ ਨੂੰ ਕਹੋ, ਉਹ ਇਹ ਕੰਮ ਕਰੇ ਮੈਂ ਤੇ ਜਿੱਥੋਂ ਇਹ ਇੰਨਫਿਲਟਰੇਟਰ ਆਉਂਦੇ ਹਨ ਉਹ ਰਸਤਾ ਬੰਦ ਕਰ ਦਿਆਂਗਾ ਤਾਂ ਇਹ ਆਪੇ ਹੀ ਕਾਬੂ ਆ ਜਾਣਗੇ। ਇੰਨਫਿਲਟਰੇਟਰ ਆਉਂਦੇ ਹਨ ਤੇ ਲੋਕਾਂ ਦੇ ਘਰਾਂ ਵਿਚ ਵੜ ਜਾਂਦੇ ਹਨ ਫੌਜ ਦਾ ਇਹ ਕੰਮ ਨਹੀਂ ਕਿ ਘਰਾਂ ਵਿੱਚੋਂ ਇੰਨਫਿਲਟਰੇਟਰ ਲੱਭਦੀ ਫਿਰੇ ਇਹ ਪੁਲੀਸ ਦਾ ਕੰਮ ਹੈ। ਉਹ ਆਪਣਾ ਕੰਮ ਕਰੇ। ਮੈਂ ਹਾਜੀ ਪੀਰ ਉੱਤੇ ਕਾਬੂ ਪਾ ਲਿਆ। ਆਉਣ ਜਾਣ ਦਾ ਰਸਤਾ ਰੁਕ ਗਿਆ ਤੇ ਇੰਨਫਲਟਰੇਟਰ ਜਿੱਥੇ ਸਨ, ਉੱਥੇ ਹੀ ਦੱਬ ਗਏ ਤੇ ਪੁਲੀਸ ਨੇ ਆਪਣਾ ਕੰਮ ਕੀਤਾ।

ਸਵਾਲ: ਕੀ ਕਦੀ ਐਸਾ ਵੀ ਹੋਇਆ ਹੈ ਕਿ ਫ਼ੌਜੀ ਹਾਲਾਤ ਅਨੁਸਾਰ ਤੁਸਾਂ ਕਦੀ ਉਤਲਿਆਂ ਦਾ ਹੁਕਮ ਬਦਲਵਾਇਆ ਹੋਵੇ?

ਜਵਾਬ: ੧੯੬੫ ਦੀ ਲੜਾਈ ਵੇਲੇ ਪਾਕਿਸਤਾਨ ਨੇ ਕਸ਼ਮੀਰ ਦੇ ਛੰਭ ਜੌੜੀਆਂ ਸੈਕਟਰ ਵਿਚ ਹਮਲਾ ਕਰ ਦਿੱਤਾ। ਉੱਥੇ ਪਹਾੜੀ ਪੋਜ਼ੀਸ਼ਨ ਐਸੀ ਹੈ ਕਿ ਉੱਥੇ ਸਾਡੀ ਫੌਜ ਲਈ ਲੜਨਾ ਔਖਾ ਸੀ। ਮੈਂ ਕਿਹਾ ਮੈਂ ਇੱਥੇ ਨਹੀਂ ਲੜ ਸਕਦਾ ਮੈਨੂੰ ਸਿੱਧਾ ਲਾਹੌਰ 'ਤੇ ਹਮਲਾ ਕਰਨ ਦੇਓ ਤਾਂ ਕਿ ਪਾਕਿਸਤਾਨ ਨੂੰ ਲਾਹੌਰ ਬਚਾਉਣ ਵਾਸਤੇ ਏਥੋਂ ਫ਼ੌਜ ਪਿੱਛੇ ਬੁਲਾਉਣੀ ਪਵੇ। ਮੈਨੂੰ ਉਤਲੇ ਕਹਿਣ ਕਿ ਸਾਡੀ ਇਤਨੀ ਤਿਆਰੀ ਨਹੀਂ। ਮੈਂ ਕਿਹਾ ਕਿ ਇਹ ਮੇਰੀ ਜ਼ਿੰਮੇਵਾਰੀ ਹੈ ਜਿੱਤਣਾ ਮੈਂ ਹੈ। ਆਖ਼ੀਰ ਲਾਲ ਬਹਾਦਰ ਸ਼ਾਸ਼ਤਰੀ ਨੇ ਕਿਹਾ ਕਿ ਜਿਸ ਨੇ ਲੜ੍ਹਨਾ ਹੈ ਉਹ ਕਹਿੰਦਾ ਹੈ ਕਿ ਮੈਂ ਲਾਹੌਰ ਜਿੱਤ ਸਕਦਾ ਹਾਂ ਤਾਂ ਉਸ ਨੂੰ ਉੱਥੋਂ ਹੀ ਲੜ੍ਹਨ ਦਿਓ। ਮੇਰੀ ਸਲਾਹ ਮੰਨੀ ਗਈ ਤੇ ਨਤੀਜਾ ਸਾਰਿਆਂ ਦੇ ਸਾਹਮਣੇ ਹੈ।

ਸਵਾਲ: ਕੀ ੧੯੬੫ ਦੀ ਲੜਾਈ ਵਿਚ ਤੁਹਾਨੂੰ ਸਰਕਾਰ ਵੱਲੋਂ ਕਿਹਾ ਗਿਆ ਸੀ ਕਿ ਤੁਸੀਂ ਫੌਜਾਂ ਬਿਆਸ ਤੋਂ ਉਰੇ ਬੁਲਾ ਲਵੋ?

ਜਵਾਬ: ਨਹੀਂ ਸਰਕਾਰ ਵੱਲੋਂ ਮੈਨੂੰ ਐਸਾ ਨਹੀਂ ਕਿਹਾ ਗਿਆ ਸੀ।

ਸਵਾਲ: ਸਰਕਾਰ ਵੱਲੋਂ ਨਹੀਂ ਤੇ ਕਿਸੇ ਹੋਰ ਵੱਲੋਂ ਕਿਹਾ ਗਿਆ ਹੋਣਾ ਹੈ?

ਜਵਾਬ: ਮੈਂ ਇਕ ਫੌਜੀ ਹੋਣ ਦੇ ਨਾਤੇ ਰਿਟਾਇਰ ਹੋਣ ਤੋਂ ਬਾਅਦ ਵੀ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਹ ਫੌਜ ਦੀ ਅੰਦਰੂਨੀ ਗੱਲ ਹੈ।

ਸਵਾਲ: ਇਹ ਹੁਣ ਕੋਈ ਭੇਤ ਨਹੀਂ ਇਹ ਸਾਰਿਆਂ ਨੂੰ ਪਤਾ ਹੈ। ਲਾਲਾ ਜਗਤ ਨਰਾਇਣ ਹਿੰਦ ਸਮਾਚਾਰ ਵਾਲੇ ਨੇ ਮੈਨੂੰ ਉਨ੍ਹਾਂ ਹੀ ਦਿਨਾਂ ਵਿਚ ਇਸ ਬਾਰੇ ਦੱਸਿਆ ਸੀ। ਹੁਣ ਤੁਸੀਂ ਕੇਹੜੀ ਗੱਲ ਹੈ ਜੋ ਵਾਧੂ ਦੱਸਣੀ ਹੈ? ਜੇਹੜੀ ਗੱਲ ਸਾਰਿਆਂ ਨੂੰ ਪਤਾ

ਹੈ ਉਹ ਭੇਤ ਤੇ ਰਹਿ ਹੀ ਕੋਈ ਨਾ ਗਿਆ ਜੋ ਤੁਸੀਂ ਨਹੀਂ ਦੱਸ ਸਕਦੇ?

ਜਵਾਬ: ਸਰਕਾਰ ਨੇ ਮੈਨੂੰ ਇਸ ਬਾਰੇ ਕੁਝ ਨਹੀਂ ਕਿਹਾ ਸੀ। ਜਰਨਲ ਚੌਧਰੀ ਨੇ ਕਿਹਾ ਸੀ। ਪਰ ਮੈਂ ਕਿਹਾ ਕਿ ਮੈਂ ਹਰਿਮੰਦਰ ਸਾਹਿਬ ਤੇ ਤਰਨ ਤਾਰਨ ਸਾਹਿਬ ਦੇ ਗੁਰਦੁਆਰੇ ਛੱਡ ਕੇ ਪਿੱਛੇ ਆ ਜਾਵਾਂ ਇਹ ਮੇਰੇ ਕੋਲੋਂ ਨਹੀਂ ਹੋ ਸਕਦਾ।

ਸਵਾਲ: ਤੁਸੀਂ ੧੯੩੫ ਵਿਚ ਭਰਤੀ ਹੋਏ ਸੀ ਫਿਰ ਤੇ ਕਸ਼ਮੀਰ ਵਿਚ ਜੋ ੧੯੪੭ ਵਿਚ ਲੜਾਈ ਹੋਈ ਸੀ, ਤੁਹਾਨੂੰ ਤੇ ਉਸ ਬਾਰੇ ਵੀ ਜਾਣਕਾਰੀ ਹੋਣੀ ਹੈ?

ਜਵਾਬ: ਹਾਂ! ਕਸ਼ਮੀਰ ਉੱਤੇ ਜਦੋਂ ਪਾਕਿਸਤਾਨੀਆਂ ਨੇ ਹਮਲਾ ਕਰ ਦਿੱਤਾ ਸੀ ਤਾਂ ਸਭ ਤੋਂ ਪਹਿਲਾਂ ਉੱਥੇ ਚੌਥੀ ਸਿੱਖ ਰੈਜੀਮੈਂਟ ਗਈ ਸੀ। ਉਸ ਤੋਂ ਬਾਅਦ ਪਟਿਆਲਾ ਫ਼ਸਟ ਭੇਜੀ ਗਈ ਸੀ। ਸਿੱਖ ਰੈਜੀਮੈਂਟ ਦਾ ਪਹਿਲਾ ਕਮਾਂਡਰ ਮਾਰਿਆ ਗਿਆ ਸੀ ਤੈ ਮੈਂ ਉਸ ਤੋਂ ਜਾ ਕੇ ਕਮਾਂਡ ਸੰਭਾਲੀ ਸੀ।

ਸਵਾਲ: ਤੁਸੀਂ ਸਿੱਖ ਫ਼ੌਜ ਵਿਚ ਹੀ ਰਹੇ ਹੋ ਕਿ ਕਿਸੇ ਹੋਰ ਫ਼ੌਜ ਦਾ ਵੀ ਤੁਹਾਨੂੰ ਤਜਰਬਾ ਹੈ?

ਜਵਾਬ: ਸਾਡੇ ਵੇਲੇ ਜੇਹੜਾ ਅਫਸਰ ਬਣਦਾ ਸੀ ਉਸ ਨੂੰ ਸਭ ਤੋਂ ਪਹਿਲਾਂ ਗੋਰਾ ਫੌਜ ਦੀ ਕਮਾਂਡ ਕਰਨੀ ਪੈਂਦੀ ਸੀ। ਮੈਨੂੰ ਵੀ ਪਹਿਲਾਂ ਸਕਾਟਲੈਂਡ ਦੇ ਹਾਈਲੈਂਡਰ ਦੀ ਫੌਜ ਦੀ ਕਮਾਂਡ ਕਰਨੀ ਪਈ ਸੀ। ਮੈਂ ਉਨ੍ਹਾਂ ਦੀ ਹਾਕੀ ਦੀ ਟੀਮ ਬਣਾਈ ਸੀ। (ਜਿਸ ਦੀ ਉਨ੍ਹਾਂ ਨੇ ਫ਼ੋਟੋ ਵੀ ਵਿਖਾਈ) ਮੈਂ ਕੁਝ ਦੇਰ ਪੰਜਾਬੀ ਮੁਸਲਮਾਨਾਂ ਦੀ ਫੌਜ ਦੀ ਵੀ ਕਮਾਂਡ ਕੀਤੀ ਹੈ।

ਸਵਾਲ: ਸਿੱਖ ਫੌਜੀਆਂ ਤੇ ਦੂਜਿਆਂ ਵਿਚ ਤੁਹਾਨੂੰ ਕੀ ਫਰਕ ਮਹਿਸੂਸ ਹੋਇਆ ਸੀ?

ਜਵਾਬ: ਸਿੱਖ ਫੌਜੀਆਂ ਦੇ ਮੁਕਾਬਲੇ ਉੱਤੇ ਦੂਜੇ ਫ਼ੌਜੀ ਨਹੀਂ ਆਉਂਦੇ। ਸਿੱਖ ਭੋਲੇ ਭਾਲੇ ਹੁੰਦੇ ਹਨ ਤੇ ਤੁਹਾਡੇ ਲਈ ਜਾਨ ਦਿੰਦੇ ਹਨ। ਦੁਨੀਆ ਵਿਚ ਇਕ ਸਿਰਫ਼ ਸਿੱਖ ਫੌਜੀ ਹੈ ਜੋ ਕਿ ਅਫਸਰ ਨੂੰ ਆਖਦਾ ਹੈ, "ਸਾਹਿਬ ਤੂੰ ਪਿੱਛੇ ਹਟ ਜਾ ਤੈਨੂੰ ਗੋਲੀ ਨਾ ਲੱਗ ਜਾਏ।" ਮੇਰੇ ਨਾਲ ਆਪ ਹੋਇਆ ਹੈ ਕਿ ਲੜਾਈ ਦੇ ਮੈਦਾਨ ਵਿਚ ਇਕ ਜੇ.ਸੀ.ਓ. ਅੱਗੇ ਹੋ ਕੇ ਕਹਿਣ ਲੱਗਾ, "ਸਾਹਿਬ ਪਿੱਛੇ ਹਟੋ, ਅੱਗੋਂ ਗੋਲੀ ਆ ਰਹੀ ਹੈ।" ਆਪਣੇ ਅਫਸਰ ਦੀ ਜਾਨ ਲਈ ਜਾਨ ਕੁਰਬਾਨ ਕਰ ਦੇਣੀ ਕੋਈ ਮਾਮੂਲੀ ਗੱਲ ਨਹੀਂ। ਪ੍ਰਧਾਨ ਮੰਤਰੀ ਦੀ ਰੱਖਿਆ ਲਈ ਰੱਖੇ ਗਏ ਕਮਾਂਡੋ ਵੀ ਜਦੋਂ ਗੋਲੀ ਚੱਲੀ ਤਾਂ ਸਾਰੇ ਆਪਣੀ ਜਾਨ ਬਚਾ ਕੇ ਦੌੜ ਗਏ। ਕਿਸੇ ਇਕ ਬੰਦੇ ਨੇ ਅੱਗੇ ਹੋ ਕੇ ਆਪ ਗੋਲੀ ਖਾ ਕੇ ਪ੍ਰਧਾਨ ਮੰਤਰੀ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਸਿੱਖ ਫੌਜ ਦੇ ਜਵਾਨਾਂ ਨੂੰ ਪਿਆਰ ਨਾਲ ਰੱਖੋ ਉਹ ਤੁਹਾਡੇ ਅੱਗੇ ਹੋ ਕੇ ਗੋਲੀ ਖਾਂਦੇ ਹਨ। ਇਨ੍ਹਾਂ ਨੂੰ ਮੌਤ ਤੇ ਕੋਈ ਚੀਜ਼ ਹੀ ਨਹੀਂ ਲੱਗਦੀ। ਮੇਰੀ ਰੈਜੀਮੈਂਟ ਦਾ ਕੋਈ ਜਵਾਨ ਜੇ ਹੁਣ ਵੀ ਆ ਜਾਵੇ ਮੈਂ ਉਸ ਨੂੰ ਪੂਰੇ ਪਿਆਰ ਨਾਲ ਮਿਲਦਾ ਹਾਂ।

ਸਵਾਲ: ਕਦੋਂ ਤੇ ਕਿਸ ਕਿਸ ਵੇਲੇ ਫੌਜੀ ਫਰੰਟ ਤੋਂ ਭਗੌੜੇ ਹੋਏ ਸਨ?

ਜਵਾਬ: ੧੯੬੨ ਤੇ ੧੯੬੫ ਦਾ ਤੇ ਮੈਨੂੰ ਪਤਾ ਹੈ ਕਿਉਂਕਿ ਮੈਂ ਉਸ ਵੇਲੇ ਫੌਜ ਵਿਚ ਸਾਂ ਤੇ ੧੯੭੧ ਵਿਚ ਵੀ ਸੁਣਿਆ ਹੈ ਕਿ (ਸਿੱਖ ਰੈਜਮੈਂਟਾਂ ਨੂੰ ਛੱਡ ਕੇ ਬਾਕੀ) ਫੌਜਾਂ ਦੌੜੀਆਂ ਸਨ। ੧੯੬੨ ਵਿਚ ਚੀਨ ਦੀ ਲੜਾਈ ਵੇਲੇ ਤੇ ਪੂਰਾ ਬ੍ਰਗੇਡ ਕਮਾਂਡਿੰਗ ਅਫਸਰ ਨਰਿੰਜਨ ਪ੍ਰਸ਼ਾਦ ਸਮੇਤ ਦੌੜ ਗਿਆ ਸੀ। ੧੯੬੫ ਵਿਚ ਤੇ ਮੇਰੀ ਕਮਾਂਡ ਥੱਲੇ ਹੀ ਬਥੇਰੀਆਂ ਫੌਜਾਂ ਦੌੜੀਆਂ ਸਨ। ਮੇਰਾ ਹੁਣ ਹੋ ਰਹੇ ਕੋਰਟ ਮਾਰਸ਼ਲ ਵਾਲਿਆਂ ਨੂੰ ਕਹਿਣਾ ਹੀ ਇਹ ਸੀ ਕਿ ਦੇਸ਼ ਦੇ ਫੌਜੀਆਂ ਲਈ ਵੱਖਰੇ-ਵੱਖਰੇ ਮਿਆਰ ਨਾ ਰੱਖੋ। ਜੋ ਫੌਜੀ ਫਰੰਟ ਤੋਂ ਆਪਣੀ ਡਿਊਟੀ ਛੱਡ ਕੇ ਦੌੜੇ ਸਨ ਉਨ੍ਹਾਂ ਨੂੰ ਤੇ ਕੋਈ ਸਜ਼ਾ ਨਹੀਂ ਦਿੱਤੀ ਗਈ ਸੀ। ਇਹ ਸਿੱਖ ਫ਼ੌਜ ਦੇ ਜਵਾਨ (ਜੋ ਕੇ ਦੇਸ਼ ਦੀ ਖਾਤਰ ਹਮੇਸ਼ਾ ਸ਼ਹੀਦ ਹੋਣ ਲਈ ਤਿਆਰ ਰਹਿੰਦੇ ਹਨ ਕਦੇ ਵੀ ਜੰਗ ਦੇ ਮੈਦਾਨ ਵਿੱਚੋਂ ਕਾਇਰਾਂ ਵਾਂਗ ਨਹੀਂ ਭੱਜੇ) ਤੇ ਭੜਕੇ ਹੋਏ ਜਜ਼ਬਾਤਾਂ ਕਾਰਨ ਦੌੜੇ ਹਨ ਜਦੋਂ ਕਿ ਉਹ ਅਫਸਰ ਜਿਨ੍ਹਾਂ ਨੂੰ ਉਹ ਆਪਣਾ ਮਾਈ-ਬਾਪ ਸਮਝਦੇ ਸਨ ਉਹ ਪਹਿਲਾਂ ਹੀ ਦੌੜ ਗਏ ਸਨ।

ਸਵਾਲ: ਸਿੱਖ ਫੌਜੀ ਤੇ ਸਿਰਫ ਆਪਣੀਆਂ ਛਾਉਣੀਆਂ ਛੱਡ ਕੇ ਦੌੜੇ ਸਨ। ਇਸ ਹਿਸਾਬ ਸਿਰ ਤੇ ਉਨ੍ਹਾਂ ਦਾ ਕਸੂਰ ਸਿਰਫ ਇਜਾਜ਼ਤ ਬਿਨਾਂ ਛਾਉਣੀ ਛੱਡਣਾ (ਐਬਸੈਂਟ ਵਿਦਾਊਟ ਲੀਵ) ਹੀ ਹੋਇਆ। ਫੌਜੀ ਕਾਨੂੰਨ ਦੀ ਵੀ, ਕੋਈ ਕਿਤਾਬ ਹੋਣੀ ਹੈ ਜਿਸ ਵਿਚ ਫਰੰਟ ਉੱਤੋਂ ਡਿਊਟੀ ਛੱਡ ਕੇ ਦੌੜਨ ਵਾਲੇ ਤੇ ਬਿਨਾਂ ਇਜਾਜ਼ਤ ਦੇ ਛਾਉਣੀ ਛੱਡਣ ਵਾਲਿਆਂ ਲਈ ਸਜ਼ਾਵਾਂ ਮੁਕਰਰ ਹੋਣੀਆਂ ਹਨ?

ਜਵਾਬ: ਫਰੰਟ ਤੋਂ ਡਿਊਟੀ ਛੱਡ ਕੇ ਦੌੜਨ ਵਾਲਿਆਂ ਲਈ ਤੇ ਸਿੱਧਾ ਹੀ ਫਲਾਇੰਗ ਸਕੁਏਡ ਕੋਲੋਂ ਗੋਲੀ ਨਾਲ ਉਡਾ ਦੇਣਾ ਹੈ। ਇਹ ਹੀ ਤੇ ਮੇਰਾ ਕਹਿਣਾ ਹੈ ਕਿ ਉਨ੍ਹਾਂ ਭਗੌੜਿਆਂ ਨੂੰ ਤੇ ਕਿਸੇ ਕੁਝ ਕਿਹਾ ਨਹੀਂ ਸੀ। ਨਰਿੰਜਨ ਪ੍ਰਸ਼ਾਦ ਨੂੰ ਸਿਰਫ ਪੈਨਸ਼ਨ ਉੱਤੇ ਭੇਜ ਦਿੱਤਾ ਸੀ। ਦੂਜੇ ਫੌਜੀਆਂ ਵਿਰੁੱਧ ਕਿਉਂ ਕਾਰਵਾਈ ਨਹੀਂ ਹੋਈ ਸੀ, ਇਹ ਤੇ ਫੌਜੀ ਹੈਡ ਕੁਆਰਟਰ ਵਾਲੇ ਦੱਸ ਸਕਦੇ ਹਨ। ਪਰ ਭਗੌੜੇ ਸਿੱਖ ਫੌਜੀਆਂ ਉੱਤੇ ਬਗਾਵਤ ਦਾ ਕੇਸ ਬਣਾਇਆ ਜਾ ਰਿਹਾ ਹੈ। ਇਹ ਇਕ ਵਿਤਕਰੇ ਭਰਿਆ ਸਲੂਕ ਹੈ। ਛੁੱਟੀ ਤੋਂ ਬਿਨਾਂ ਯੂਨਟ ਛੱਡ ਜਾਣਾ ਬਗਾਵਤ ਨਹੀਂ ਕਿਹਾ ਜਾ ਸਕਦਾ। ਆਰਮੀ ਐਕਟ ਅਨੁਸਾਰ ਇਸ ਦੀ ਸਜ਼ਾ ਹੋਰ ਹੈ। ਇਹ ਵੀ ਕਿਹਾ ਜਾ ਰਿਹਾ ਹੈ ਕਿ ਕੁਝ ਜੇ.ਸੀ.ਓਜ਼. ਨੇ ਇਨ੍ਹਾਂ ਨੂੰ ਭੜਕਾ ਕੇ ਬਗਾਵਤ ਕਰਵਾਈ ਹੈ।

ਸਵਾਲ: ਇਹ ਕਿਸ ਤਰ੍ਹਾਂ ਹੋ ਸਕਦਾ ਹੈ?

ਜਵਾਬ: ਇਹ ਹੀ ਤੇ ਮੇਰਾ ਕਹਿਣਾ ਹੈ ਕਿ ਹਰ ਥਾਂ ਫੌਜੀ ਉੱਠ ਖਲੋਤੇ, ਕਿਸੇ ਨੇ ਇਨ੍ਹਾਂ ਵਿਚਕਾਰ ਕੋਈ ਸਾਜ਼ਿਸ਼ ਨਹੀਂ ਕੀਤੀ। ਪਰ ਇਨ੍ਹਾਂ ਸਿੱਖ ਫੌਜੀਆਂ ਨੂੰ ਤਸੀਹੇ ਦੇ ਕੇ ਇਹ ਅਖਵਾਇਆ ਜਾ ਰਿਹਾ ਹੈ ਕਿ ਫਲਾਣੇ ਸੂਬੇਦਾਰ ਜਾਂ ਹਵਾਲਦਾਰ ਨੇ ਸਾਨੂੰ ਭੜਕਾਇਆ। ਉਨ੍ਹਾਂ ਨੂੰ ਤਸੀਹੇ ਦੇ ਕੇ ਬਿਆਨ ਲਿਖਵਾ ਕੇ ਦਸਤਖਤ ਵੀ ਕਰਵਾ ਲਏ।

ਫੌਜੀ ਕੋਰਟ ਮਾਰਸ਼ਲ ਤੇ ਆਮ ਕਚਿਹਰੀਆਂ ਵਿਚ ਫਰਕ ਹੁੰਦਾ ਹੈ। ਕੋਰਟ ਮਾਰਸ਼ਲ ਵਾਲੇ ਸਿਰਫ ਜੱਜ ਹੀ ਨਹੀਂ, ਜੂਰੀ ਵੀ ਹੁੰਦੇ ਹਨ ਜਿਨ੍ਹਾਂ ਨੇ ਮੁਲਾਜ਼ਮ ਦਾ ਭਲਾ ਵੀ ਸੋਚਣਾ ਹੁੰਦਾ ਹੈ ਤੇ ਇਨਸਾਨੀ ਨਾਤੇ ਫੈਸਲਾ ਦੇਣਾ ਹੁੰਦਾ ਹੈ। ਪਰ ਇਨ੍ਹਾਂ ਫੌਜੀਆਂ ਨਾਲ ਹੋਰ ਹੀ ਸਲੂਕ ਕੀਤਾ ਗਿਆ ਹੈ। ਬਗਾਵਤ ਦਾ ਕੇਸ ਇਨ੍ਹਾਂ ਵਿਰੁੱਧ ਬਣਦਾ ਨਹੀਂ ਤੇ ਦੂਜੇ ਕੇਸ ਯੂਨਿਟ ’ਚੋਂ ਛੁੱਟੀ ਬਿਨਾਂ ਚਲੇ ਜਾਣ ਦੀ ਸਜ਼ਾ ਕੋਈ ਖਾਸ ਨਹੀਂ ਇਸੇ ਕਰਕੇ ਤੇ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਫੌਜੀਆਂ ਦੇ ਘੱਟ ਕਸੂਰ ਕਾਰਨ ਇਨ੍ਹਾਂ ਨੂੰ ਵਧ ਸਜ਼ਾ ਦਿੱਤੀ ਜਾ ਰਹੀ ਹੈ।

ਸਵਾਲ: ਤੁਹਾਡੇ ਵਿਚਾਰ ਅਨੁਸਾਰ ਸਰਕਾਰ ਨੂੰ ਕੀ ਕਰਨਾ ਚਾਹੀਦਾ ਸੀ?

ਜਵਾਬ: ਮੇਰੇ ਵਿਚਾਰ ਅਨੁਸਾਰ ਤੇ ਇਸ ਫ਼ੌਜੀ ਗੜਬੜ ਨੂੰ ਬਹੁਤੀ ਹਵਾ ਨਹੀਂ ਦੇਣੀ ਚਾਹੀਦੀ ਸੀ। ਅੰਦਰ ਅੰਦਰ ਹੀ ਗੱਲ ਖਤਮ ਕਰ ਦੇਣੀ ਚਾਹੀਦੀ ਸੀ। ਥੋੜੀਆਂ ਬਹੁਤੀਆਂ ਸਜ਼ਾਵਾਂ ਦੇ ਕੇ ਗੱਲ ਰਫਾ-ਦਫ਼ਾ ਕਰ ਦਿੰਦੇ। ਗੱਲ ਵਧਾਉਣੀ ਦੇਸ਼ ਦੇ ਹਿੱਤਾਂ ਵਿਚ ਨਹੀਂ ਸੀ ਤੇ ਨਾ ਹੈ।

ਸਵਾਲ: ਹੁਣ ਕੀ ਹੋ ਸਕਦਾ ਹੈ?

ਜਵਾਬ: ਹੁਣ ਸਿੱਖ ਗੱਲ ਭੁਲਾ ਕੇ ਹੀ ਗੱਲ ਮੁਕਾ ਸਕਦੇ ਹਨ। ਸਿੱਖਾਂ ਨੂੰ ਆਪਣੇ ਅਧਿਕਾਰ ਲੈਣੇ ਚਾਹੀਦੇ ਹਨ ਤੇ ਇਸੇ ਦੇਸ਼ ਵਿਚ ਆਪਣੀ ਗੱਲ ਮਨਾਉਣੀ ਚਾਹੀਦੀ ਹੈ। ਗੱਲਾਂ ਵਿਸਾਰਿਆਂ ਹੀ ਕੁਝ ਬਣਨਾ ਹੈ ਨਹੀਂ ਤੇ ਬਹੁਤ ਮੁਸ਼ਕਲ ਹੈ।

ਸਵਾਲ: ਦਿੱਲੀ ਦੇ ਫ਼ਸਾਦਾਂ ਸਮੇਂ ਤੁਸੀਂ ਏਥੇ ਹੀ ਸੋ। ਤੁਹਾਡੇ ਨਾਲ ਕੀ ਬੀਤੀ?

ਜਵਾਬ: ਏਥੇ ਬਥੇਰੇ ਝੁੱਗੀਆਂ-ਝੌਂਪੜੀਆਂ ਵਾਲੇ ਬਦਮਾਸ਼ ਇਕੱਠੇ ਹੋ ਕੇ ਆਏ ਸਨ। ਛੋਟੀਆਂ ਛੋਟੀਆਂ ਸੋਟੀਆਂ ਤੇ ਸਰੀਏ ਚੁੱਕੇ ਹੋਏ, “ਸਰਦਾਰੋਂ ਕੋ ਮਾਰ ਦੋ, ਸਰਦਾਰੋਂ ਕੋ ਮਾਰ ਦੋ।” ਯਾਰਾਂ-ਯਾਰਾਂ, ਬਾਰਾਂ-ਬਾਰਾਂ ਸਾਲਾਂ ਦੇ ਮੁੰਡੇ ਵੀ ਤੁਰੇ ਫਿਰਦੇ ਸਨ। ਮੇਰੇ ਘਰ ਦੇ ਨੇੜੇ ਕੋਈ ਨਹੀਂ ਆਇਆ। ਮੇਰੇ ਕੋਲ ਕਾਰਬਾਈਨ ਸੀ, ਮੈਂ ਕੋਠੇ ’ਤੇ ਚਲਾ ਗਿਆ ਤੇ ਮੈਂ ਆਪਣੀ ਲੜਕੀ ਨੂੰ ਇਕ ਪਾਸੇ ਤੇ ਪਤਨੀ ਨੂੰ ਦੂਜੇ ਪਾਸੇ ਬੰਦੂਕਾਂ ਦੇ ਕੇ ਬਿਠਾ ਦਿੱਤਾ ਮੈਨੂੰ ਬਥੇਰੇ ਫ਼ੋਨ ਆਏ ਕਿ ਗੋਲੀ ਨਾ ਚਲਾਇਓ। ਮੈਂ ਸੋਚਿਆ ਕੁੱਤੇ ਦੀ ਮੌਤ ਤੇ ਮਰਨਾ ਨਹੀਂ, ਪਰ ਮੇਰੇ ਕੋਲ ਹੀ ਕੋਈ ਨਹੀਂ ਆਇਆ। ਫ਼ਸਾਦਾਂ ਤੋਂ ਬਾਅਦ ਮੈਨੂੰ ਐਸਕਾਰਟ ਵਾਲੇ ਨੰਦੇ ਦਾ ਫ਼ੋਨ ਆਇਆ ਕਿ ਸਭ ਤੋਂ ਪਹਿਲਾਂ ਗੁਰਦੁਆਰੇ ਮੁਰੰਮਤ ਕਰੋ ਤਾਂ ਕਿ ਜੋ ਵਿਧਵਾ ਹਨ, ਉਹ ਸਿਰ ਤੇ ਲੁਕੋ ਸਕਣ ਤੇ ਉਨ੍ਹਾਂ ਨੂੰ ਲੰਗਰ ਮਿਲ ਸਕੇ। ਮੈਂ ਪੰਦਰ੍ਹਾਂ ਲੱਖ ਇਸ ਕੰਮ ਲਈ ਦੇਣਾ ਹੈ ਤੁਸੀਂ ਆਪਣੇ ਨਾਲ ਜੇਹੜਾ ਮਰਜ਼ੀ ਰੱਖ ਲਵੋ। ਮੈਂ ਇਕ ਕਮੇਟੀ ਜੇਹੀ ਬਣਾ ਲਈ ਦੋ ਹਿੰਦੂ ਵੀ ਨਾਲ ਲੈ ਲਏ। ਅਸਾਂ ਇਕ ਹਫਤੇ ਵਿਚ ਪੰਦਰਾਂ ਲੱਖ ਰੁਪਿਆ ਵੰਡ ਦਿੱਤਾ। ਦਿੱਲੀ ਵਿਚ ੨੮੭ ਗੁਰਦੁਆਰੇ ਸਾੜੇ ਗਏ ਹਨ। ਅਸਾਂ ੧੦, ੧੦ ਹਜ਼ਾਰ ਦੇ ਨੇੜੇ ਤੇੜੇ ਦੇ ਕੇ ਕਿਹਾ ਕਿ ਸਿਰ ਲੁਕਾਉਣ ਦੀ ਤੇ ਥਾਂ ਬਣਾਓ। ■

# ਸਮੁੱਚੀ ਮਾਨਵਤਾ ਦੇ ਸਰਬ-ਸਾਂਝੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਬੀਬੀ ਪ੍ਰਕਾਸ਼ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵ ਜਾਤੀ ਦੇ ਮਹਾਨ ਤੇ ਵਿੱਲਖਣ ਸਰਬ-ਸਾਂਝੇ ਧਰਮ ਗ੍ਰੰਥ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ 'ਸ਼ਬਦ ਗੁਰੂ' ਦੇ ਰੂਪ ਵਿਚ ਜਾਹਰਾ ਜ਼ਹੂਰ, ਸਰਬ ਕਲਾ ਭਰਪੂਰ, ਹਲਤ-ਪਲਤ ਦੇ ਰਾਖੇ ਤੇ ਜਾਗਤ-ਜੋਤ, ਸਾਖਿਆਤ ਗੁਰੂ ਹਨ। ਇਤਿਹਾਸਕਾਰ ਸਰ ਆਰਨਲਡ ਟਾਇਨਬੀ ਨੇ ਇਸ ਪਵਿੱਤਰ ਧਰਮ ਗ੍ਰੰਥ ਨੂੰ ਸਮੁੱਚੀ-ਮਾਨਵ ਜਾਤੀ ਦਾ ਸਾਂਝਾ ਆਤਮਿਕ ਭੰਡਾਰ ਕਹਿ ਕੇ ਇਸ ਦੀ ਉੱਚਤਾ ਅਤੇ ਵਡਿਆਈ ਨੂੰ ਬਿਆਨ ਕੀਤਾ ਹੈ। ਇਹ ਸਾਂਝਾ ਧਰਮ ਗ੍ਰੰਥ ਸਮੂਹ ਮਾਨਵ ਜਾਤੀ ਨੂੰ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਸਮਝ ਕੇ ਸਾਰੇ ਸੰਸਾਰ ਨੂੰ ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦਾ ਸੁਨੇਹਾ ਦਿੰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਵੱਲੋਂ ਉਭਾਰੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਇਕ ਮੌਲਿਕ ਤੇ ਪ੍ਰਮਾਣਿਕ ਭੰਡਾਰ ਹਨ। ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦੈਵੀ ਸੰਦੇਸ਼ ਤੋਂ ਅਰੰਭ ਹੁੰਦਾ ਹੈ। ਗੁਰੂ ਸਾਹਿਬ ਨੂੰ ਜੋ ਧੁਰ ਕੀ ਬਾਣੀ ਆਈ ਉਹ ਉਨ੍ਹਾਂ ਦੇ ਮਨ ਦੀ ਉਪਜ ਨਹੀਂ, ਸਗੋਂ ਅਕਾਲ ਪੁਰਖ ਵੱਲੋਂ ਸਿੱਧੇ ਰੂਪ ਵਿਚ ਪ੍ਰਗਟ ਹੋਈ ਹੈ। ਸਤਿਗੁਰਾਂ ਦੇ ਆਪਣੇ ਬਿਆਨ ਅਨੁਸਾਰ ਇਹ ਬਾਣੀ "ਪ੍ਰਭ ਕੀ ਬਾਣੀ, ਗੋਬਿੰਦ ਕੀ ਬਾਣੀ, ਖਸਮ ਕੀ ਬਾਣੀ ਅਤੇ ਧੁਰ ਕੀ ਬਾਣੀ" ਹੈ:

*ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ॥* *(ਪੰਨਾ ੬੨੮)*

ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ ਕਿ ਇਹ ਬਾਣੀ ਸਭ ਬਾਣੀਆਂ ਤੋਂ ਸਰਬੋਤਮ ਹੈ। ਬਾਣੀ ਦੇ ਇਸ ਦੈਵੀ-ਸੰਦੇਸ਼ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਪਸ਼ਟ ਕੀਤਾ ਹੈ ਕਿ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

ਏਸੇ ਮੰਤਵ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸਪਸ਼ਟ ਕੀਤਾ ਹੈ ਕਿ ਇਹ ਬਾਣੀ ਮੇਰੇ ਆਪਣੇ ਮਨੋ-ਕਲਪਿਤ ਬੋਲ ਨਹੀਂ, ਇਹ ਤਾਂ ਮੈਂ ਉਹੋ ਹੀ ਪ੍ਰਗਟਾਇਆ ਹੈ ਜੋ ਅਕਾਲ ਪੁਰਖ ਵੱਲੋਂ ਹੁਕਮ ਹੋਇਆ ਹੈ। ਅਸਲ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਹਿਰਦੇ ਵਿਚ ਅਕਾਲ ਪੁਰਖ ਦਾ ਜੋ ਦੈਵੀ ਪ੍ਰਕਾਸ਼ ਹੋਇਆ ਹੈ, ਉਸ ਨੂੰ ਗੁਰੂ ਸਾਹਿਬਾਨ ਨੇ ਬਾਣੀ ਦੇ ਰੂਪ ਵਿਚ ਅਭਿਵਿਅਕਤ ਕੀਤਾ ਹੈ। ਬਾਣੀ ਆਦਿ ਜੁਗਾਦਿ ਪਰਮਾਤਮਾ ਹੈ। ਇਸ ਸੰਬੰਧ ਵਿਚ ਇਤਿਹਾਸ ਵਿਚ ਅਨੇਕਾਂ ਹੀ ਪ੍ਰਮਾਣ ਮੌਜੂਦ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਆਪਣੇ ਪਾਸ ਇਕ ਕਿਤਾਬ

**੮੬, ਟੈਗੋਰ ਨਗਰ, ਜਲੰਧਰ-੧੪੪੦੦੧, ਮੋ: ੯੮੮੮੧-੮੬੦੮੬*

ਰੱਖਦੇ ਸਨ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਵੀ ਉਨ੍ਹਾਂ ਪਾਸ ਇਕ ਕਿਤਾਬ ਹੁੰਦੀ ਸੀ ਜੋ 'ਪਾਵਨ ਪੋਥੀ' ਦੇ ਰੂਪ ਵਿਚ ਪ੍ਰਸਿੱਧ ਹੋਈ। ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਰੱਬੀ ਬਾਣੀ ਦਾ ਅਵੇਸ਼ ਹੁੰਦਾ ਤਾਂ ਗੁਰੂ ਸਾਹਿਬ ਭਾਈ ਮਰਦਾਨਾ ਜੀ ਨੂੰ ਰਬਾਬ ਦੀਆਂ ਤਰਬਾਂ ਛੇੜਨ ਲਈ ਆਖਦੇ 'ਤੇ ਉਸ ਰੱਬੀ ਬਾਣੀ ਨੂੰ ਵਿਸਮਾਦੀ ਅਵਸਥਾ ਵਿਚ ਗਾਇਨ ਕਰਦੇ ਅਤੇ ਨਾਲ ਹੀ ਕਿਤਾਬ (ਪੋਥੀ) ਵਿਚ ਅੰਕਿਤ ਕਰ ਲੈਂਦੇ।

ਗੁਰੂ ਸਾਹਿਬ ਜੀ ਨੇ ਜਦੋਂ ਭਾਈ ਲਹਿਣਾ ਜੀ ਵਿਚ ਆਪਣੀ ਦੈਵੀ ਜੋਤ ਟਿਕਾਈ ਅਤੇ ਉਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਪ੍ਰਗਟ ਕੀਤਾ, ਤਾਂ ਉਸ ਸਮੇਂ ਉਨ੍ਹਾਂ ਨੂੰ ਗੁਰਬਾਣੀ ਦੀ ਪੋਥੀ ਵੀ ਬਖਸ਼ਿਸ਼ ਕੀਤੀ। ਜਿਹੜੀ ਪੀੜ੍ਹੀ-ਦਰ-ਪੀੜ੍ਹੀ ਦੂਸਰੀ, ਤੀਸਰੀ, ਚੌਥੀ ਤੋਂ ਲੈ ਕੇ ਬਾਣੀ ਦੇ ਬੋਹਿਥ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚੀ। ਇਸ ਤਰ੍ਹਾਂ ਬਾਣੀ ਦੇ ਰਚਨਹਾਰਿਆਂ ਨੇ ਹੀ ਇਸ ਰੱਬੀ ਕਲਾਮ ਨੂੰ ਲਿਖਤ ਰੂਪ ਵਿਚ ਸਾਂਭਿਆ। ਇਸ ਬਾਣੀ ਦੀ ਸ਼ੁੱਧਤਾ ਤੇ ਪ੍ਰਮਾਣਿਕਤਾ ਗੁਰੂ ਸਾਹਿਬ ਜੀ ਨੇ ਆਪ ਹੀ ਬਣਾਈ ਰੱਖੀ। ਵਿਰਸੇ ਵਿਚ ਮਿਲੀ ਪੋਥੀ ਦੀ ਦਾਤ ਨੂੰ ਲੈ ਕੇ ਪੰਚਮ ਪਾਤਸ਼ਾਹ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਤੇ ਸੰਪਾਦਨਾ ਆਪ ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਦੇ ਰਮਣੀਕ ਅਸਥਾਨ 'ਤੇ ਕੀਤਾ। ਇਸ ਗ੍ਰੰਥ ਸਾਹਿਬ ਵਿਚ ਆਪਣੇ ਸਮੇਤ ਪੰਜ ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਤੇ ਗੁਰੂ-ਘਰ ਵੱਲੋਂ (ਵਰੋਸਾਏ) ਸਿੱਖਾਂ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ ਜਿਨ੍ਹਾਂ ਦੀ ਬਾਣੀ ਦਾ ਸਿਧਾਂਤ ਅਤੇ ਪੱਧਰ ਗੁਰਬਾਣੀ ਨਾਲ ਮਿਲਦਾ ਸੀ। ਇਨ੍ਹਾਂ ਮਹਾਂਪੁਰਸ਼ਾਂ ਦੀ ਬਾਣੀ ਵਿਚ ਵੀ ਨਿਰੰਕਾਰ ਦੀ ਬੰਦਗੀ ਤੇ ਸਮਾਜਿਕ ਬਰਾਬਰੀ ਦਾ ਉਪਦੇਸ਼ ਸੀ। ਇਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ *ਪੋਥੀ ਪਰਮੇਸਰ ਕਾ ਥਾਨੁ॥* ਦਾ ਪਹਿਲੀ ਵਾਰ ਪ੍ਰਕਾਸ਼ ੧੬੦੪ ਈ. ਵਿਚ ਕੀਤਾ। ਇਸ ਪਾਵਨ ਸਰੂਪ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਨਗਰ ਕੀਰਤਨ ਦੇ ਰੂਪ ਵਿਚ ਨੰਗੇ ਪੈਰੀਂ ਚਵਰ ਕਰਦਿਆਂ ਆ ਕੇ ਪ੍ਰਕਾਸ਼ ਕੀਤਾ। ਸਿੱਖ ਪੰਥ ਦੀ ਉਸ ਸਮੇਂ ਬਜ਼ੁਰਗ ਤੇ ਸਤਿਕਾਰਯੋਗ ਹਸਤੀ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ।

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵਿਖੇ ਆ ਕੇ ਆਦਿ ਬੀੜ ਸਾਹਿਬ ਦੀ ਸੰਪੂਰਨਤਾ ਕੀਤੀ। ਗੁਰਦੁਆਰਾ ਲਿਖਣਸਰ ਦੇ ਸਥਾਨ 'ਤੇ ਆਦਿ ਬੀੜ ਸਾਹਿਬ ਦੀ ਪਹਿਲੀ ਤਰਤੀਬ ਨੂੰ ਬਰਕਰਾਰ ਰੱਖਦਿਆਂ ਹੋਇਆਂ ਨੌਵੇਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਵਾਂ ਸਰੂਪ ਤਿਆਰ ਕਰਵਾਇਆ। ੩੦ ਰਾਗਾਂ ਵਿਚ ਇਕ ਹੋਰ ਰਾਗ ਜੈਜਾਵੰਤੀ ਸ਼ਾਮਲ ਹੋਣ ਨਾਲ ਬਾਣੀ ੩੧ ਰਾਗਾਂ ਵਿਚ ਹੋ ਗਈ। ਇਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲਿਖਣ ਦੀ ਸੇਵਾ ਭਾਈ ਮਨੀ ਸਿੰਘ ਜੀ ਨੇ ਨਿਭਾਈ। ਨਵੇਂ ਤਿਆਰ ਹੋਏ ਇਸ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਸਮ ਪਿਤਾ ਜੀ ਦੇ ਹੁਕਮ ਅਨੁਸਾਰ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕਰ ਕੇ ਚਾਰੇ ਤਖ਼ਤ ਸਾਹਿਬਾਨ ਉੱਪਰ

ਭਿਜਵਾ ਦਿੱਤੇ।

ਦਸਵੇਂ ਪਾਤਸ਼ਾਹ ਜੀ ਨੇ ਹਜ਼ੂਰ ਸਾਹਿਬ, ਨਾਂਦੇੜ (ਮਹਾਂਰਾਸ਼ਟਰ) ਵਿਚ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ੧੭੦੮ ਈ. ਨੂੰ ਖਾਲਸਾ ਪੰਥ ਨੂੰ ਹੁਕਮ ਕੀਤਾ ਕਿ:

*ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।*

*(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ)*

ਦਸਮੇਸ਼ ਪਿਤਾ ਜੀ ਦੇ ਇਸ ਆਦੇਸ਼ ਦੀ ਪੁਸ਼ਟੀ ਲੱਗਭਗ ਸਾਰੇ ਸਿੱਖ ਸਰੋਤਾਂ ਤੋਂ ਹੋ ਜਾਂਦੀ ਹੈ, ਜਿਨ੍ਹਾਂ ਵਿਚ 'ਸਿੱਖ ਰਹਿਤਨਾਮੇ', 'ਪੰਥ ਪ੍ਰਕਾਸ਼' ਤੇ 'ਗੁਰੂ ਬਿਲਾਸ' ਆਦਿ ਸ਼ਾਮਲ ਹਨ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਅਰੰਭ ਹੋਈ ਪੋਥੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਅਤੇ ਦਸਮੇਸ਼ ਪਿਤਾ ਜੀ ਨੇ ਇਸ ਸ੍ਰੀ ਆਦਿ ਗ੍ਰੰਥ ਜੀ ਦੀ ਸੰਪੂਰਨ ਕੀਤੀ। ਇਸ ਪਾਵਨ ਬੀੜ ਸਾਹਿਬ ਨੂੰ ਅਬਚਲ ਨਗਰ, ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਵਿਖੇ ਗੁਰਗੱਦੀ ਪ੍ਰਦਾਨ ਕਰਦਿਆਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਚੱਲੀ *ਸਬਦੁ ਗੁਰੂ ਸੁਰਤਿ ਧੁਨਿ ਚੇਲਾ* ਦੀ ਨਿਰੰਤਰਤਾ ਵਿਚ ਸਮੁੱਚੇ ਸਿੱਖ ਪੰਥ ਨੂੰ 'ਸ਼ਬਦ ਗੁਰੂ' ਦੇ ਲੜ ਲਗਾ ਕੇ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਸਿੱਖ ਧਰਮ ਵਿੱਚੋਂ ਸਮਾਪਤ ਕਰ ਦਿੱਤਾ। ਇਸ ਤਰ੍ਹਾਂ ਇਹ ਪਾਵਨ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਸ ਸਮੇਂ ਤੋਂ ਹੀ ਸਿੱਖ ਧਰਮ ਦੇ ਗੁਰੂ ਰੂਪ ਧਰਮ-ਗ੍ਰੰਥ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੨ਵੀਂ ਸਦੀ ਤੋਂ ਲੈ ਕੇ ੧੭ ਵੀਂ ਸਦੀ ਤਕ ਸਾਰੇ ਭਾਰਤ ਦੇ ਸਭ ਧਰਮਾਂ ਦੇ ਅਧਿਆਤਮਕ ਵਿਰਸੇ ਦਾ ਵਿਸ਼ਾਲ ਭੰਡਾਰ ਹੈ। ਇਸ ਪਾਵਨ ਗ੍ਰੰਥ ਸਾਹਿਬ ਵਿਚ ਜੋ ਬਾਣੀ ਦਰਜ ਹੈ, ਉਹ ਭਾਵੇਂ ਗੁਰੂ ਸਾਹਿਬਾਨ ਦੀ ਹੈ ਜਾਂ ਹੋਰ ਬਾਣੀਕਾਰਾਂ ਦੀ ਸਮੁੱਚੇ ਰੂਪ ਵਿਚ ਇਸ ਦਾ ਸੰਦੇਸ਼ ਸਰਬ-ਸਾਂਝਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਜਾਤ-ਪਾਤ, ਵਰਨ-ਵੰਡ, ਊਚ-ਨੀਚ, ਦਾ ਖੰਡਨ ਕਰ ਕੇ ਮਨੁੱਖ ਨੂੰ ਇੱਕੋ ਭਾਈਚਾਰੇ ਦੇ ਵਿਅਕਤੀ ਅਤੇ ਇਕ ਜੋਤ ਤੋਂ ਪੈਦਾ ਹੋਏ ਮੰਨਿਆ ਗਿਆ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਅੰਗ ੧੩੪੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਐਸਾ ਪ੍ਰਮਾਣਿਕ ਗ੍ਰੰਥ ਹੈ, ਜਿਸ ਦਾ ਵਿਸ਼ਵ ਦੇ ਸਮੁੱਚੇ ਧਾਰਮਿਕ ਅਤੇ ਸਾਹਿਤਕ ਗ੍ਰੰਥਾਂ ਵਿਚ ਵਿਸ਼ੇਸ਼ ਤੇ ਮਹੱਤਵਪੂਰਨ ਸਥਾਨ ਹੈ। ਹਰ ਗ੍ਰੰਥ ਦੀ ਆਪਣੀ ਆਪਣੀ ਵਿਸ਼ੇਸ਼ ਤੇ ਮਹੱਤਵਪੂਰਨ ਪਰੰਪਰਾ ਹੈ, ਪਰ ਕਿਸੇ ਵੀ ਧਾਰਮਿਕ ਆਗੂ ਨੇ ਆਪਣੇ ਬਚਨਾਂ ਨੂੰ ਆਪ ਸੰਭਾਲਣ ਦਾ ਯਤਨ ਨਹੀਂ ਕੀਤਾ। ਉਨ੍ਹਾਂ ਧਾਰਮਿਕ ਆਗੂਆਂ ਤੋਂ ਬਾਅਦ ਵਿਚ ਕਿਸੇ ਦੂਸਰੇ ਪੁਰਖਾਂ ਨੇ ਉਨ੍ਹਾਂ ਦੇ ਬਚਨਾਂ ਨੂੰ ਸੰਭਾਲਣ ਦਾ ਯਤਨ ਕਰ ਕੇ ਧਰਮ ਗ੍ਰੰਥ ਦਾ ਰੂਪ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਗ੍ਰੰਥ ਹੈ, ਜਿਸ ਨੂੰ ਗੁਰੂ ਸਾਹਿਬਾਨ ਜੀ ਨੇ ਆਪਣੇ ਹੱਥੀਂ ਤਿਆਰ ਕੀਤਾ ਤੇ ਸੰਪੂਰਨਤਾ ਦਿੱਤੀ ਤੇ ਗੁਰੂ-ਪਦਵੀ 'ਤੇ ਸੁਭਾਇਮਾਨ ਕੀਤਾ।

ਸੋ ਹੁਣ ਤਕ ਦੇ ਧਰਮ ਗ੍ਰੰਥਾਂ ਦੀ ਤੁਲਨਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੀ ਕਿਸਮ ਦੇ ਇਕ ਵਿਲੱਖਣ, ਮਹਾਨ ਤੇ ਸਰਬ-ਸਾਂਝੇ ਗ੍ਰੰਥ ਹਨ। ਗੁਰੂ ਦਾ ਰੁਤਬਾ, ਗੁਰੂ-ਪਦ ਪ੍ਰਾਪਤ ਹੋਣ ਕਰਕੇ ਇਸ ਦੀ ਸਾਂਭ-ਸੰਭਾਲ ਲਈ ਉਚੇਚੀ ਮਰਯਾਦਾ ਨਿਸ਼ਚਿਤ ਹੈ। ਅੰਮ੍ਰਿਤ ਵੇਲੇ ਇਸ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ, ਇਨ੍ਹਾਂ ਦੀ ਹਜ਼ੂਰੀ ਵਿਚ ਕੀਰਤਨ ਕਰਨਾ, ਅਰਦਾਸ ਕਰਨੀ, ਹੁਕਮਨਾਮਾ ਲੈਣਾ ਤੇ ਰਾਤ ਸਮੇਂ ਸੁਖ-ਆਸਣ ਲਈ ਵਿਸ਼ੇਸ਼ ਇੰਤਜ਼ਾਮ ਕਰਨਾ ਹੈ। ਇਹ ਵਿਸ਼ੇਸ਼ ਕਾਰਜ ਅਤੇ ਮਰਯਾਦਾ ਸਭ ਧਰਮਾਂ ਦੇ ਗ੍ਰੰਥਾਂ ਤੋਂ ਵਿਲੱਖਣ ਤੇ ਨਿਵੇਕਲੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਮ੍ਰਿਤ (ਨਾਮ ਰੂਪੀ ਪਦਾਰਥ) ਦਾ ਸਾਗਰ ਹੈ। ਜਿਹੜੇ ਵੀ ਇਸ ਸਾਗਰ ਵਿੱਚੋਂ ਅੰਮ੍ਰਿਤ ਛਕਦੇ ਹਨ, ਉਹ ਸਦੀਵ ਅਮਰ ਹੋ ਜਾਂਦੇ ਹਨ। ਇਹ ਤ੍ਰੈਕਾਲੀ ਅਤੇ ਤ੍ਰੈਲੋਕੀ ਬਾਰੇ ਗਿਆਨ ਦਾ ਅਸੀਮ ਸੋਮਾ ਹੈ ਅਤੇ ਜੀਵਨ-ਮੁਕਤ ਦੇ ਸਿਧਾਂਤ ਦਾ ਅਦੁੱਤੀ ਪੈਗਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਹਿਣਸ਼ੀਲਤਾ, ਸਾਂਝੀਵਾਲਤਾ ਅਤੇ ਅਨੋਖੇ ਸਦਾਚਾਰ ਦੀ ਵਿਚਾਰਧਾਰਾ ਦਾ ਸਦਾ-ਬਹਾਰ ਵਹਿਣ ਵਾਲਾ ਮਿੱਠਾ ਅੰਮ੍ਰਿਤਮਈ ਚਸ਼ਮਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਤੇ ਵਿਲੱਖਣਤਾ ਬਾਰੇ ਨੋਬਲ ਪੁਰਸਕਾਰ ਵਿਜੇਤਾ ਮਿਸਿਜ਼ ਪਰਲ ਬੱਕ ਦੇ ਸ਼ਬਦ ਹਨ ਕਿ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਰੇ ਸੰਸਾਰ ਲਈ ਸਾਂਝੀ ਹੈ। ਇਹ ਇਕ ਮਹਾਨ ਗ੍ਰੰਥ ਹੈ, ਜੋ ਸਮੇਂ ਅਤੇ ਸਥਾਨ ਦੀਆਂ ਹੱਦਾਂ ਤੋਂ ਪਾਰ ਸਮੁੱਚੀ ਮਨੁੱਖਤਾ ਨੂੰ ਉਪਦੇਸ਼ ਦਿੰਦਾ ਹੈ ਅਤੇ ਆਪਣੇ ਅਸਲ ਸੋਮੇ ਨਾਲ ਅਭੇਦ ਹੋਣ ਦਾ ਰਾਹ ਦਰਸਾਉਂਦਾ ਹੈ।"

ਇਤਿਹਾਸਕਾਰ ਡੰਕਨ ਗ੍ਰੀਨਲੀਜ਼ 'ਗੋਸਪਲ ਆਫ਼ ਦੀ ਗੁਰੂ ਗ੍ਰੰਥ ਸਾਹਿਬ' ਵਿਚ ਲਿਖਦਾ ਹੈ ਕਿ, "ਦੁਨੀਆ ਦੇ ਧਰਮ ਗ੍ਰੰਥਾਂ ਵਿੱਚੋਂ ਸ਼ਾਇਦ ਹੀ ਕਿਸੇ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਲ ਸਾਹਿਤਕ ਖੁਬਸੂਰਤੀ ਅਤੇ ਲਗਾਤਾਰ ਅਨੁਭਵ ਗਿਆਨ ਦੀ ਉੱਚਤਾ ਹੋਵੇ।" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਲੀ ਬਾਣੀ ਤਪਦੇ ਮਨੁੱਖੀ ਹਿਰਦਿਆਂ ਨੂੰ ਪਿਆਰ ਨਾਲ ਠਾਰਨ ਲਈ ਸਾਂਝੀਵਾਲਤਾ ਦੀ ਅਵਾਜ਼ ਹੈ। ਸਾਰੀ ਬਾਣੀ ਵੈਰ-ਵਿਰੋਧ, ਨਫਰਤ, ਈਰਖਾ, ਦਵੈਤ, ਜਾਤ-ਪਾਤ, ਊਚ-ਨੀਚ, ਰੰਗ ਰੂਪ ਅਤੇ ਨਸਲ ਆਦਿ ਤੋਂ ਸਾਵਧਾਨ ਹੋਣ ਲਈ ਕਹਿੰਦੀ ਹੈ। ਡਾ. ਈਸ਼ਵਰੀ ਪ੍ਰਸ਼ਾਦ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ "ਸਭ ਤੋਂ ਮਹਾਨ, ਪਵਿੱਤਰ ਅਤੇ ਵੱਖ-ਵੱਖ ਖਿਆਲਾਂ ਦੇ ਮੇਲ ਵਾਲਾ ਗ੍ਰੰਥ ਕਹਿੰਦਾ ਹੈ, ਜਿਸ ਅੱਗੇ ਆਪਣੇ ਆਪ ਮਸਤਕ ਝੁਕ ਜਾਂਦਾ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਸਾਂਝੀਵਾਲਤਾ, ਪਰਉਪਕਾਰ, ਧਾਰਮਿਕ ਸਹਿਣਸ਼ੀਲਤਾ, ਨਿਰਵੈਰਤਾ ਅਤੇ ਸੇਵਾ ਤੇ ਵੰਡ ਛਕਣ ਦਾ ਸੁਨੇਹਾ ਦਿੰਦੀ ਹੈ। ਸਮੁੱਚੀ ਮਾਨਵਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਜੀਵਨ ਸੇਧ ਤੇ ਪ੍ਰੇਰਨਾ ਲੈ ਸਕਦੀ ਹੈ ਤੇ ਲੈ ਰਹੀ ਹੈ। ਸਭ ਲੋਕਾਈ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਰਹਿ ਕੇ ਸਭ ਕਰਮ-ਕਾਂਡਾਂ ਨੂੰ ਤਿਆਗ ਕੇ ਗੁਰਸਿੱਖੀ ਜੀਵਨ ਦ੍ਰਿੜ੍ਹ ਕਰਨਾ ਚਾਹੀਦਾ ਹੈ। ਕਿਸੇ ਵੀ ਦੇਹਧਾਰੀ ਗੁਰੂ ਨੂੰ ਨਹੀਂ ਮੰਨਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਸੂਲਾਂ 'ਤੇ ਚੱਲਦਿਆਂ ਸ਼ਬਦ-ਗੁਰੂ ਨੂੰ ਮੰਨਣਾ ਤੇ ਪ੍ਰਚਾਰਨਾ ਹੈ। ■

# ਪੁਰਾਤਨ ਮਨੌਤਾਂ ਦਾ ਗੁਰਬਾਣੀ ਅਨੁਸਾਰ ਵਿਸ਼ਲੇਸ਼ਣ

*-ਸ. ਕਰਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸੁਸ਼ੋਭਿਤ ਬਾਣੀ ਵਿਚ ਅਨੇਕ ਵਾਰ ਸਨਾਤਨ ਮਤ ਦੇ ਸਿਧਾਂਤਾਂ ਦਾ ਉਲੇਖ ਕੀਤਾ ਗਿਆ ਹੈ, ਜਿਵੇਂ ਕਿ ਸਵਰਗ-ਨਰਕ, ਊਚ-ਨੀਚ, ਸੁੱਚ-ਭਿੱਟ, ਜਾਤ-ਪਾਤ, ਸ਼ਗਨ-ਅਪਸ਼ਗਨ, ਮੂਰਤੀ ਪੂਜਾ, ਚਉਰਾਸੀਹ ਲੱਖ ਜੂਨ ਅਤੇ ਅਠਸਠਿ ਤੀਰਥ ਆਦਿ। ਗੁਰਬਾਣੀ ਅੰਦਰ ਵਰਣਿਤ ਅਜਿਹੇ ਸਿਧਾਂਤਾਂ ਤੋਂ ਆਮ ਗੁਰਸਿੱਖ ਇਹ ਸਮਝ ਬੈਠਦਾ ਹੈ ਕਿ ਅਜਿਹਾ ਸ਼ਾਇਦ ਇਨ੍ਹਾਂ ਸਿਧਾਂਤਾਂ ਦੀ ਪੁਸ਼ਟੀ ਕਰਨ ਲਈ ਕੀਤਾ ਗਿਆ ਹੈ। ਜਦਕਿ ਸੱਚ ਤਾਂ ਇਹ ਹੈ ਕਿ ਜਿਸ ਸਮੇਂ ਅਤੇ ਜਿਨ੍ਹਾਂ ਲੋਕਾਂ ਪ੍ਰਤੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਨ੍ਹਾਂ ਸ਼ਬਦਾਂ ਨੂੰ ਮੁੱਖ ਰੱਖ ਕੇ ਬਾਣੀ ਉਚਾਰੀ ਉਸ ਸਮੇਂ ਉਕਤ ਅਜਿਹੇ ਹੋਰ ਕਈ ਸਿਧਾਂਤਾਂ ਬਾਰੇ ਲੋਕਾਂ ਅੰਦਰ ਇਨ੍ਹਾਂ ਪ੍ਰਤੀ ਵਿਸ਼ਵਾਸ ਪੱਕੇ ਤੌਰ 'ਤੇ ਪ੍ਰਚੱਲਿਤ ਹੋ ਚੁੱਕੇ ਸਨ। ਗੁਰੂ ਸਾਹਿਬ ਨੇ ਆਪਣੇ ਮੁਖਾਰਬਿੰਦ ਤੋਂ ਉਚਾਰੀ ਬਾਣੀ ਅੰਦਰ ਉਨ੍ਹਾਂ ਸਿਧਾਂਤਾਂ ਦਾ ਹਵਾਲਾ ਦੇ ਕੇ ਇਨ੍ਹਾਂ ਦਾ ਵਿਸ਼ਲੇਸ਼ਣ ਕੀਤਾ ਅਤੇ ਲੋਕਾਂ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ, ਜੋ ਅਜਿਹੇ ਵਿਸ਼ਲੇਸ਼ਣ ਕੀਤੇ ਬਗੈਰ ਕਰਨਾ ਸੰਭਵ ਨਹੀਂ ਸੀ। ਉਕਤ ਸਿਧਾਂਤਾਂ ਵਿੱਚੋਂ 'ਚਉਰਾਸੀਹ ਲਖ ਜੂਨ' ਅਤੇ 'ਅਠਸਠਿ ਤੀਰਥ' ਬਾਰੇ ਕੁਝ ਜਾਣਕਾਰੀ ਨਿਮਨ ਪ੍ਰਕਾਰ ਹੈ:

**ਚਉਰਾਸੀਹ ਲਖ ਜੂਨ:-** ਜਦ ਅਸੀਂ ਗੁਰਬਾਣੀ ਅੰਦਰ ਆਇਆ ਸ਼ਬਦ 'ਚਉਰਾਸੀਹ ਲਖ ਜੂਨ' ਵਾਰ-ਵਾਰ ਪੜ੍ਹਦੇ/ਸੁਣਦੇ ਹਾਂ ਤਾਂ ਸਾਡੇ ਮਨ ਵਿਚ ਇਹ ਜਾਣਨ ਦੀ ਇੱਛਾ ਪੈਦਾ ਹੁੰਦੀ ਹੈ ਕਿ ਪਰਮਾਤਮਾ ਦੁਆਰਾ ਸਾਜੀ ਗਈ ਸ੍ਰਿਸ਼ਟੀ ਦੇ ਜੀਵ-ਜੰਤਾਂ ਦੀ ਗਿਣਤੀ ਕਿਸ ਤਰ੍ਹਾਂ ਕੀਤੀ ਗਈ ਹੋਵੇਗੀ? ਇਸ ਸੰਬੰਧੀ ਇਹ ਜਾਣ ਲੈਣਾ ਚਾਹੀਦਾ ਹੈ ਕਿ ਅੱਜ ਤੋਂ ਸਦੀਆਂ ਪਹਿਲਾਂ ਸਨਾਤਨ ਮਤ ਦੇ ਪ੍ਰਾਚੀਨ ਵਿਦਵਾਨਾਂ ਨੇ ਆਪਣੀ ਕਲਪਨਾ ਸ਼ਕਤੀ ਨਾਲ ਇਹ ਮਿਥ ਲਿਆ ਕਿ ਸ੍ਰਿਸ਼ਟੀ ਦੇ ਜੀਵ-ਜੰਤਾਂ ਦੀ ਗਿਣਤੀ ੮੪ ਲੱਖ ਹੈ। ਉਨ੍ਹਾਂ ਦੁਆਰਾ ਮਿੱਥੀ ਗਈ ਇਸ ਗਿਣਤੀ ਦੀ ਵੰਡ ਨਿਮਨ ਅਨੁਸਾਰ ਮੰਨੀ ਗਈ:

| | | |
|---|---|---|
| ੧. (ੳ) | ਜਲ ਵਾਸੀ | ੯ ਲੱਖ |
| | ਪੌਣ ਵਿਚ ਉੱਡਣ ਵਾਲੇ ਪੰਛੀ | ੧੦ ਲੱਖ |
| | ਇਸਥਿਤ ਰਹਿਣ ਵਾਲੇ ਬਿਰਛ ਆਦਿ | ੨੦ ਲੱਖ |
| | ਪੇਟ ਦੇ ਬਲ ਚੱਲਣ ਵਾਲੇ ਸਰਪ ਕ੍ਰਿਮਿ ਆਦਿ | ੧੧ ਲੱਖ |
| | ਚੌਪਾਏ | ੩੦ ਲੱਖ |

**ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ: ਹੁਸ਼ਿਆਰਪੁਰ (ਪੰਜਾਬ) ਮੋ: +੯੧੯੮੧੫੬-੭੬੪੫੩*

ਮਨੁੱਖ ਜਾਤੀ ਦੇ ਜੀਵ ਜਿਨ੍ਹਾਂ ਵਿਚ ਬਾਂਦਰ
ਅਤੇ ਬਨਮਾਨੁਖ ਆਦਿਕ ਵੀ ਹਨ — ੪ ਲੱਖ
ਕੁੱਲ: ੮੪ ਲੱਖ

**(ਅ)** ਕਈ ਗ੍ਰੰਥਾਂ ਵਿਚ ਸ੍ਰਿਸ਼ਟੀ ਦੇ ਜੀਵ-ਜੰਤੂਆਂ ਦੀ ਗਿਣਤੀ ਨਿਮਨ ਪ੍ਰਕਾਰ ਮੰਨੀ ਗਈ ਹੈ:

| | |
|---|---|
| ਜਲ ਵਿਚ ਰਹਿਣ ਵਾਲੇ ਜੀਵ ਜੰਤ | ੪੨ ਲੱਖ |
| ਖੁਸ਼ਕੀ ਦੇ ਜੀਵ ਜੰਤ | ੪੨ ਲੱਖ |
| ਕੁੱਲ: | ੮੪ ਲੱਖ |

ਭਗਤ ਨਾਮਦੇਵ ਜੀ ਦੁਆਰਾ ਉਚਾਰੀ ਬਾਣੀ ਵਿਚ ਇਸ ਦਾ ਕੀਤਾ ਗਿਆ ਉਲੇਖ ਇਸ ਪ੍ਰਕਾਰ ਹੈ:

*ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥*
*ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ॥ (ਪੰਨਾ ੪੮੫)*

੨. ਜੈਨੀਆਂ ਦੁਆਰਾ ਚਉਰਾਸੀ ਲੱਖ ਜੀਵ ਜੰਤਾਂ ਦੀ ਵੰਡ ਇਉਂ ਮੰਨੀ ਗਈ:

| | |
|---|---|
| ਪ੍ਰਿਥਵੀ ਵਿਚ ਜੀਵ | ੭ ਲੱਖ |
| ਜਲ ਵਿਚ ਜੀਵ | ੭ ਲੱਖ |
| ਪੌਣ ਵਿਚ ਰਹਿਣ ਵਾਲੇ ਜੀਵ | ੭ ਲੱਖ |
| ਅਗਨੀ ਵਿਚ | ੭ ਲੱਖ |
| ਕੰਦ (ਮੂਲੀ ਗਾਜਰ ਆਦਿ) | ੧੦ ਲੱਖ |
| ਝਾੜੀ ਬਿਰਛ ਆਦਿ | ੧੪ ਲੱਖ |
| ਦੋ ਇੰਦ੍ਰੀਆਂ ਵਾਲੇ (ਜੋ ਤੁਚਾ ਅਤੇ ਮੂੰਹ ਰੱਖਦੇ ਹਨ) | ੨ ਲੱਖ |
| ਤਿੰਨ ਇੰਦ੍ਰੀਆਂ ਵਾਲੇ (ਜੋ ਤੁਚਾ, ਮੁਖ, ਅਤੇ ਨੇਤ੍ਰ ਰੱਖਦੇ ਹਨ) | ੨ ਲੱਖ |
| ਚਾਰ ਇੰਦੀਆਂ ਵਾਲੇ (ਜੋ ਤੁਚਾ, ਮੁਖ, ਨੱਕ ਅਤੇ ਨੇਤ੍ਰ ਰੱਖਦੇ ਹਨ) | ੨ ਲੱਖ |
| ਦੇਵਤਾ (ਜੋ ਸਵਰਗ ਵਿਚ ਰਹਿੰਦੇ ਹਨ) | ੪ ਲੱਖ |
| ਨਰਕ ਦੇ ਜੀਵ | ੪ ਲੱਖ |
| ਮਨੁੱਖ ਜਾਤ | ੧੪ ਲੱਖ |
| ਚੌਪਾਏ ਪਸ਼ੂ | ੪ ਲੱਖ |
| ਕੁੱਲ: | ੮੪ ਲੱਖ |

ਹਿੰਦੂ ਧਰਮ ਵਿਚ ਚਉਰਾਸੀ ਲੱਖ ਜੂਨਾਂ ਬਾਰੇ ਪ੍ਰਚੱਲਿਤ ਵਿਸ਼ਵਾਸ ਸੰਬੰਧੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਮਝਾਉਂਦੇ ਹਨ ਕਿ ਸਿਰਜਣਹਾਰ ਪ੍ਰਭੂ ਦੀ ਅਥਾਹ ਰਚਨਾ ਨੂੰ ਕਿਸੇ ਗਿਣਤੀ ਅੰਦਰ ਬੰਦ ਨਹੀਂ ਕੀਤਾ ਜਾ ਸਕਦਾ। ਜਿਸ ਤਰ੍ਹਾਂ ਪ੍ਰਭੂ ਆਪ ਗਿਣਤੀ ਤੋਂ ਬਾਹਰ ਅਤੇ ਅਮਿਤ ਹੈ, ਇਉਂ ਹੀ ਉਸ ਦੀ ਸਾਜਨਾ ਦਾ ਪਾਰਾਵਾਰ ਪਾਉਣਾ ਸੰਭਵ ਨਹੀਂ। ਉਤਪੱਤੀ ਦੀਆਂ ਮੰਨੀਆਂ ਜਾਂਦੀਆਂ ਚਾਰ ਖਾਣੀਆਂ (ਅੰਡਜ,

ਜੇਰਜ, ਉਤਭੁਜ, ਸੇਤਜ) ਬਾਰੇ ਗੁਰੂ ਜੀ ਫੁਰਮਾਉਂਦੇ ਹਨ ਕਿ ਉਤਪਤੀ ਦੀਆਂ ਖਾਣੀਆਂ ਕੇਵਲ ਚਾਰ ਹੀ ਨਹੀਂ ਹਨ ਸਗੋਂ ਅਨੇਕ ਹਨ ਅਤੇ ਜੀਵਾਂ ਦੀਆਂ ਬੋਲੀਆਂ ਵੀ ਬੇਅੰਤ ਹਨ। ਇਸ ਸੰਬੰਧੀ ਗੁਰੂ ਜੀ ਦੇ ਜਪੁਜੀ ਸਾਹਿਬ ਅੰਦਰ ਆਏ ਬਚਨ ਨਿਮਨ ਪ੍ਰਕਾਰ ਹਨ:

*ਕੇਤੀਆ ਖਾਣੀ ਕੇਤੀਆ ਬਾਣੀ . . .*

ਗੁਰੂ ਜੀ ਅੱਗੇ ਫੁਰਮਾਉਂਦੇ ਹਨ ਕਿ ਧਰਤੀ ਉੱਤੇ ਕਈ ਜੁਗਤੀਆਂ ਅਤੇ ਰੰਗਾਂ ਦੇ ਜੀਵ ਵੱਸਦੇ ਹਨ ਜਿਨ੍ਹਾਂ ਦੇ ਅਨੇਕਾਂ ਅਤੇ ਅਣਗਿਣਤ ਨਾਮ ਹਨ। ਗੁਰਵਾਕ ਹੈ:

*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥ (ਪੰਨਾ ੭)*

ਗੁਰੂ ਜੀ ਇਹ ਵੀ ਫੁਰਮਾਉਂਦੇ ਹਨ ਕਿ ਪਰਮਾਤਮਾ ਜਿਸ ਨੇ ਸੰਸਾਰ ਸਾਜਿਆ ਹੈ, ਨੇ ਮੁਖ਼ਤਲਿਫ ਤਰੀਕਿਆਂ ਦੁਆਰਾ ਅਨੇਕਾਂ ਰੰਗਤ ਅਤੇ ਕਿਸਮਾਂ ਦੀ ਰਚਨਾ ਰਚੀ ਹੈ। ਗੁਰਵਾਕ ਹੈ:

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥ (ਪੰਨਾ ੯)*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਜਦੋਂ ਉਤਪਤੀ ਦੀਆਂ ਖਾਣੀਆਂ ਕਈ ਕਰੋੜ ਹੋਣ, ਉੱਥੇ ਜੂਨਾਂ ਦੀ ਗਿਣਤੀ ਕਿਤਨੀ ਹੋਵੇਗੀ? ਇਸ ਦਾ ਹਿਸਾਬ ਲਾਉਣਾ ਮੁਸ਼ਕਿਲ ਹੈ। ਇਹ ਸੰਭਵ ਨਹੀਂ ਹੋ ਸਕਦਾ ਕਿ ਕਈ ਕਰੋੜ ਖਾਣੀਆਂ ਵਾਲੀ ਪ੍ਰਭੂ ਦੀ ਰਚਨਾ ਅੰਦਰ ਜੀਵ-ਜੰਤੂਆਂ ਦੀ ਗਿਣਤੀ ਕੇਵਲ ੮੪ ਲੱਖ ਹੀ ਹੋਵੇ। ਇਸ ਪ੍ਰਥਾਇ ਗੁਰੂ ਜੀ ਦੁਆਰਾ ਉਚਾਰੇ ਬਚਨ ਇਸ ਪ੍ਰਕਾਰ ਹਨ:

*ਕਈ ਕੋਟਿ ਖਾਣੀ ਅਰੁ ਖੰਡ॥ (ਪੰਨਾ ੨੭੬)*

ਜਿਸ ਤਰ੍ਹਾਂ 'ਮੇਰੂ ਪਰਬਤ' ਸਭ ਤੋਂ ਉੱਤਮ ਹੈ ਅਤੇ ਇਸ ਵਿਚ ਸੋਨਾ ਅਤੇ ਹੀਰੇ ਮਿਲਦੇ ਹਨ, ਇਸੇ ਤਰ੍ਹਾਂ ਪਰਮਾਤਮਾ ਦੁਆਰਾ ਪੈਦਾ ਕੀਤੀਆਂ ੮੪ ਲੱਖ ਜੂਨਾਂ ਵਿੱਚੋਂ ਮਨੁੱਖਾ ਜੂਨ 'ਮੇਰੂ' ਭਾਵ ਸ਼ਿਰੋਮਣੀ ਹੈ। ਅਜਿਹੇ ਹੀ ਭਾਵ-ਅਰਥਾਂ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੇ ਬਚਨ ਨਿਮਨ ਪ੍ਰਕਾਰ ਹਨ:

*ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥ (ਪੰਨਾ ੧੦੭੫)*

ਗੁਰਬਾਣੀ ਦੇ ਅਰਥ ਸਮਝਣ ਉਪਰੰਤ ਇਹ ਸਿੱਟਾ ਨਿਕਲਦਾ ਹੈ ਕਿ ਗੁਰਬਾਣੀ ਅੰਦਰ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਜਿੱਥੇ-ਜਿੱਥੇ ਚਉਰਾਸੀ ਲੱਖ ਜੂਨ ਸ਼ਬਦ ਦਾ ਉਲੇਖ ਕੀਤਾ ਗਿਆ ਹੈ, ਉੱਥੇ ਇਸ ਦੇ ਅਰਥ ੮੪ ਲੱਖ ਗਿਣਤੀ ਨਹੀਂ ਹਨ ਸਗੋਂ ਅਰਥ ਹਨ, 'ਪਰਮਾਤਮਾ ਦੁਆਰਾ ਪੈਦਾ ਕੀਤੇ ਗਏ ਬੇਅੰਤ ਜੀਵ ਜੰਤ'।

**ਅਠਸਠਿ ਤੀਰਥ:** ਸਨਾਤਨ ਮਤ ਵਿਚ ਇਹ ਮੰਨਿਆ ਜਾਂਦਾ ਹੈ ਕਿ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਮਨੁੱਖ ਦੇ ਪਾਪ ਧੋਤੇ ਜਾਂਦੇ ਹਨ ਜਿਸ ਨਾਲ ਉਸ ਨੂੰ ਮੁਕਤੀ

ਮਿਲਦੀ ਹੈ। ਇਹ ਸਮਝ ਲੈਣਾ ਚਾਹੀਦਾ ਹੈ ਕਿ ਕਪਿਲ ਤੰਤ੍ਰ ਵਿਚ ਲਿਖੇ ਅਨੁਸਾਰ ਹਿੰਦੂ ਮਤ ਦੇ ਅਠਾਹਰ ਤੀਰਥ ਨਿਮਨ ਲਿਖੇ ਅਨੁਸਾਰ ਹਨ:

ਓਅੰਕਾਰ, ਅਯੋਧਯਾ, ਅਵੰਤਿਕਾ, ਏਰਾਵਤੀ, ਸ਼ਤਦ੍ਰ, ਸਰਸਵਤੀ, ਸਰਯੂ, ਸਿੰਧੁ, ਸ਼ਿਪ੍ਰਾ, ਸ਼ੋਣ, ਸ੍ਰੀਸ਼ੈਲੋ, ਸ਼੍ਰੀ ਰੰਗ, ਹਰਿਦੁਆਰ, ਕਪਾਲ ਮੋਚਨ, ਕਪਿਲੋਦਕ, ਕਾਸ਼ੀ, ਕਾਂਚੀ, ਕਾਲੰਜਰ, ਕਾਵੇਰੀ, ਕੁਰੁਕਸ਼ੇਤਰ, ਕੇਦਾਰਨਾਥ, ਕੋਸ਼ਿਕੀ, ਗਯਾ, ਗੋਕਰਣ, ਗੋਦਾਵਰੀ, ਗੋਮਤੀ, ਗੋਵਰਧਨ, ਗੰਗਾ ਸਾਗਰ, ਗੰਡਕਾ, ਘਰਘਰਾ, ਚਰਮਨ੍ਵਤੀ, ਚਿਤ੍ਰਕੂਟ, ਚੰਦ੍ਰਭਾਗਾ, ਜੰਗਨਾਥ, ਜਵਾਲਾਮੁਖੀ, ਤਪਤੀ, ਤਾਮ੍ਰਪਰਨੀ, ਤੁੰਗਭਦ੍ਰਾ, ਦਸ਼ਾਸ਼ਵਮੇਧ, ਦ੍ਰਿਸ਼ਦਵਤੀ, ਦਵਾਰਿਕਾ, ਧਾਰਾ, ਨਰਮਦਾ, ਨਾਗਤੀਰਥ, ਨੈਮਿਸ਼, ਪੁਸ਼ਕਰ ਪ੍ਰਯਾਗ ਤ੍ਰਿਵੇਣੀ ਸੰਗਮ, ਪ੍ਰਿਥੂਦਕ, ਬਦਰੀ ਨਾਰਾਇਣ, ਭਦ੍ਰੇਸ਼ਵਰ, ਭੀਮੇਸ਼ੂਹ, ਭਿੰਗੁਤੁੰਗ, ਮਹਾਕਾਲ, ਮਹਾਂਬੋਧਿ, ਮਥੁਰਾ, ਮਾਨਸਰੋਵਰ, ਮਾਯਾਪੁਰੀ, ਮੰਦਾਕਿਨੀ, ਯਮੁਨਾ, ਰਾਮੇਸ਼ਵਰ, ਵਿਵਸਤਾ, ਵਿੰਧਿਆ, ਵਿਪਾਸ਼, ਵਿਮਲੇਸ਼ਵਰ, ਵੇਣਾ, ਵੇਤ੍ਰਵਤੀ, ਵੈਸ਼ਨਵੀ ਅਤੇ ਵੈਦਿਆਨਾਥ।

ਆਸਾ ਰਾਗ ਵਿਚ ਉਚਾਰੀ ਬਾਣੀ ਦੁਆਰਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਸਮਝਾਉਂਦੇ ਹਨ ਕਿ ਬਹੁਤ ਸਾਰੇ ਤੀਰਥਾਂ 'ਤੇ ਇਸ਼ਨਾਨ ਕਰ ਲੈਣਾ ਵੀ ਹੰਕਾਰ ਦਾ ਕਾਰਨ ਬਣ ਜਾਂਦਾ ਹੈ ਕਿਉਂਕਿ ਤੀਰਥਾਂ ਦੀ ਯਾਤਰਾਂ ਕਰਨ ਵਾਲਾ ਮਨੁੱਖ ਥਾਂ-ਥਾਂ ਇਹ ਦੱਸਦਾ ਫਿਰਦਾ ਹੈ ਕਿ ਉਹ ਫਲਾਣੇ-ਫਲਾਣੇ ਤੀਰਥ ਦੀ ਯਾਤਰਾ ਕਰ ਆਇਆ ਹੈ। ਗੁਰੂ ਜੀ ਸਮਝਾਉਂਦੇ ਹਨ ਕਿ ਜਿਹੜੇ ਮਨੁੱਖ ਮਨੋਂ ਤਾਂ ਕੂੜੀ ਹੁੰਦੇ ਹਨ ਪਰ ਬਾਹਰ ਝੂਠੀ ਇੱਜ਼ਤ ਬਣਾ ਕੇ ਦਿਖਾਵਾ ਕਰਦੇ ਹਨ, ਅਠਾਹਠ ਤੀਰਥਾਂ ਉੱਪਰ ਇਸ਼ਨਾਨ ਕਰਨ ਉਪਰੰਤ ਵੀ ਉਨ੍ਹਾਂ ਦੇ ਮਨ ਦੀ ਕਪਟ ਦੀ ਮੈਲ ਨਹੀਂ ਉਤਰਦੀ। ਸਚਾਈ ਤਾਂ ਉਦੋਂ ਸਮਝ ਆਉਂਦੀ ਹੈ ਜਦ ਮਨੁੱਖ ਗੁਰੂ ਤੋਂ ਸਿੱਖਿਆ ਪ੍ਰਾਪਤ ਕਰ ਕੇ ਜੀਵਨ ਗੁਰ-ਉਪਦੇਸ਼ਾਂ ਅਨੁਸਾਰ ਬਤੀਤ ਕਰਦਾ ਹੈ।

ਗੁਰੂ ਜੀ ਸਮਝਾਉਂਦੇ ਹਨ ਕਿ ਪਾਣੀ ਨਾਲ ਮਲ ਕੇ ਦੇਹ ਸਾਫ ਕੀਤੀ ਜਾਂਦੀ ਹੈ, ਪਰੰਤੂ ਦੇਹ ਮੁੜ ਕੇ ਗੰਦੀ ਹੋ ਜਾਂਦੀ ਹੈ ਜਦਕਿ ਬ੍ਰਹਮ ਗਿਆਨ ਦੇ ਵਿਸ਼ਾਲ ਅੰਮ੍ਰਿਤ ਨਾਲ ਇਸ਼ਨਾਨ ਕਰਨ ਦੁਆਰਾ ਆਤਮਾ ਅਤੇ ਦੇਹ ਦੋਵੇਂ ਪਵਿੱਤਰ ਹੋ ਜਾਂਦੇ ਹਨ। ਗੁਰਵਾਕ ਹੈ:

*ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ॥*
*ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ॥ (ਪੰਨਾ ੬੩੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਅੱਗੇ ਸਮਝਾਉਂਦੇ ਹਨ ਕਿ ਸੰਤ-ਜਨਾਂ ਦੀ ਸੰਗਤ ਵਿਚ ਮਿਲ ਕੇ ਗੁਰੂ ਦੇ ਸਨਮੁਖ ਰਹਿਣਾ ਹੀ ਅਸਲ ਤੀਰਥ ਇਸ਼ਨਾਨ ਹੈ। ਜਿਸ ਮਨੁੱਖ ਨੂੰ ਗੁਰੂ ਦਰਸ਼ਨ ਹੋ ਜਾਂਦੇ ਹਨ ਉਸ ਨੂੰ ਅਠਾਹਠ ਤੀਰਥਾਂ ਦਾ ਫ਼ਲ ਪ੍ਰਾਪਤ ਹੋ ਜਾਂਦਾ ਹੈ। ਗੁਰਵਾਕ ਹੈ:

*ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ॥*

*ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ॥* *(ਪੰਨਾ ੫੯੭)*

ਗੁਰੂ ਜੀ ਇਹ ਵੀ ਸਮਝਾਉਂਦੇ ਹਨ ਕਿ ਪਰਮਾਤਮਾ ਦਾ ਨਾਮ ਹੀ ਸਾਡੇ ਵਾਸਤੇ ਤੀਰਥ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰ-ਮੰਡਲ ਵਿਚ ਟਿਕਾਉਣਾ ਹੀ ਤੀਰਥ ਹੈ, ਕਿਉਂ ਜੁ ਇਸ ਦੀ ਬਰਕਤ ਨਾਲ ਪਰਮਾਤਮਾ ਨਾਲ ਸਾਡੀ ਡੂੰਘੀ ਸਾਂਝ ਬਣਦੀ ਹੈ। ਫੁਰਮਾਨ ਹੈ:

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥* *(ਪੰਨਾ ੬੮੭)*

ਸ੍ਰੀ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਅਠਸਠਿ ਤੀਰਥ ਉਹ ਅਸਥਾਨ ਹੈ ਜਿੱਥੇ ਗੁਰਮੁਖ ਮਨੁੱਖ ਆਪਣੇ ਪੈਰ ਰੱਖਦੇ ਹਨ, ਜਿੱਥੇ ਸੰਤ ਜਨ ਪਰਮਾਤਮਾ ਦਾ ਨਾਮ ਉਚਾਰਦੇ ਹਨ, ਉਹ ਸੱਚਖੰਡ ਬਣ ਜਾਂਦਾ ਹੈ। ਗੁਰਵਾਕ ਹੈ:

*ਅਠਸਠਿ ਤੀਰਥ ਜਹ ਸਾਧ ਪਗ ਧਰਹਿ॥*
*ਤਹ ਬੈਕੁੰਠੁ ਜਹ ਨਾਮੁ ਉਚਰਹਿ॥* *(ਪੰਨਾ ੮੯੦)*

ਉਕਤ ਵਿਸਥਾਰ ਤੋਂ ਇਹ ਸਮਝ ਆ ਜਾਂਦਾ ਹੈ ਕਿ ਗੁਰਬਾਣੀ ਅੰਦਰ ਸੁਸ਼ੋਭਿਤ ਜਿਨ੍ਹਾਂ ਸ਼ਬਦਾਂ ਅੰਦਰ ਦੂਜੇ ਧਰਮਾਂ ਦੇ ਸਿਧਾਂਤਾਂ ਦਾ ਉਲੇਖ ਕੀਤਾ ਗਿਆ ਹੈ, ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਉਨ੍ਹਾਂ ਦਾ ਵਿਸ਼ਲੇਸ਼ਣ ਕਰ ਕੇ ਸਾਡੇ ਮਾਰਗ-ਦਰਸ਼ਨ ਲਈ ਇਨ੍ਹਾਂ ਦੇ ਸਹੀ ਅਰਥ ਸਮਝਾਏ ਹਨ ਤਾਂ ਜੁ ਉਨ੍ਹਾਂ ਤੋਂ ਮਿਲਦੇ ਉਪਦੇਸ਼ਾਂ 'ਤੇ ਚੱਲ ਕੇ ਅਸੀਂ ਪਰਮਾਤਮਾ ਦੁਆਰਾ ਬਖਸ਼ੀ ਮਨੁੱਖਾ ਜੀਵਨ ਦੀ ਉਤਮਤਾ ਕਾਇਮ ਰੱਖ ਸਕੀਏ।

■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ ਇੰਚਾਰਜ, ਸਿੱਖ ਮਿਸ਼ਨ ਕਾਸ਼ੀਪੁਰ, ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਨਾਨਕਮਤਾ ਸਾਹਿਬ ਜੀ ਦੇ ਸਹਿਯੋਗ ਨਾਲ ਹੇਠ ਲਿਖੇ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੨੫ ਮਈ, ੨੦੧੭ | ਗੁਰਦੁਆਰਾ ਭੰਡਾਰਾ ਸਾਹਿਬ | ੪੬ |
| ੨੪ ਜੂਨ, ੨੦੧੭ | ਗੁਰਦੁਆਰਾ ਭੰਡਾਰਾ ਸਾਹਿਬ | ੩੫ |
| ੨੩ ਜੁਲਾਈ, ੨੦੧੭ | ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ | ੩੧ |

# ਖੋਲਿ ਕਪਾਟ ਮਹਲਿ ਕਿ ਨ ਜਾਹੀ

*-ਡਾ. ਪਰਮਜੀਤ ਕੌਰ**

ਅਗਮ-ਅਗੋਚਰ ਅਦ੍ਰਿਸ਼ਟ ਅਕਾਲ ਪੁਰਖ ਹਰੇਕ ਜੀਵ ਦੇ ਅੰਦਰ ਵੱਸਦਾ ਹੈ। ਕੋਈ ਵੀ ਸਰੀਰ ਉਸ ਦੀ ਜੋਤ ਤੋਂ ਬਿਨਾ ਨਹੀਂ ਹੈ:

*ਸਭਿ ਘਟ ਤੇਰੇ ਤੂ ਸਭਨਾ ਮਾਹਿ॥ ਤੁਝ ਤੇ ਬਾਹਰਿ ਕੋਈ ਨਾਹਿ॥ (ਪੰਨਾ ੧੧੩੪)*

ਉਹ ਰੂਪ-ਰੰਗ, ਚੱਕ੍ਰ-ਚਿਹਨ ਅਤੇ ਜਾਤ-ਵਰਨ ਤੋਂ ਬਾਹਰ ਹੈ। ਉਹ ਬੇਅੰਤ ਹੈ, ਅਜੋਨੀ ਹੈ। ਹਰੇਕ ਸਰੀਰ ਵਿਚ ਵੱਸਦਾ ਹੋਇਆ ਵੀ ਨਿਰਲੇਪ ਅਤੇ ਵਾਸਨਾ-ਰਹਿਤ ਹੈ:

*ਸਭ ਕੈ ਮਧੇ ਅਲਿਪਤ ਨਿਰਬਾਣੇ॥ (ਪੰਨਾ ੧੦੨)*

ਸ੍ਰੀ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਜਿਵੇਂ ਤਿਲਾਂ ਵਿਚ ਤੇਲ, ਦੁੱਧ ਵਿਚ ਘਿਓ, ਬਨਸਪਤੀ ਦੇ ਅੰਦਰ ਅੱਗ ਗੁਪਤ ਰੂਪ ਵਿਚ ਰਹਿੰਦੀ ਹੈ, ਭਾਵ ਕਿ ਬਾਹਰ ਦਿਖਾਈ ਨਹੀਂ ਦੇਂਦੀ, ਇਸੇ ਤਰ੍ਹਾਂ ਅਕਾਲ ਪੁਰਖ ਮਨੁੱਖ ਦੇ ਅੰਦਰ ਗੁਪਤ ਰੂਪ ਵਿਚ ਰਹਿੰਦਾ ਹੈ:

*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ (ਪੰਨਾ ੬੧੭)*

ਪਰ ਜੀਵ ਨੂੰ ਹਰ ਵੇਲੇ ਆਪਣੇ ਨਾਲ ਵੱਸਦੇ ਪਰਮਾਤਮਾ ਦੀ ਹੋਂਦ ਦਾ ਅਨੁਭਵ ਨਹੀਂ ਹੁੰਦਾ:

*-ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥*
*(ਪੰਨਾ ੬੦੭)*

*-ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ॥*
*ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ॥ (ਪੰਨਾ ੧੦੯੯)*

ਜਿਵੇਂ ਲਹਿਰਾਂ ਤੋਂ ਬੁਦਬੁਦੇ ਹਵਾ ਦੀ ਉਪਾਧੀ ਦੇ ਕਾਰਨ ਵੱਖ ਪ੍ਰਤੀਤ ਹੁੰਦੇ ਹਨ ਤਿਵੇਂ ਹੀ ਮਾਇਆ ਦੀ ਉਪਾਧੀ ਦੇ ਕਾਰਨ ਜੀਵਾਤਮਾ ਪਰਮਾਤਮਾ ਤੋਂ ਵੱਖ ਪ੍ਰਤੀਤ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ ਕਿ ਆਤਮਾ ਅਤੇ ਪਰਮਾਤਮਾ ਦੀ ਇੱਕੋ ਹੀ ਸੰਗਤ ਹੈ, ਦੋਵੇਂ ਇੱਕੋ ਹਿਰਦੇ-ਘਰ ਵਿਚ ਵੱਸਦੇ ਹਨ ਤੇ ਆਪਸ ਵਿਚ ਮਿਲ ਕੇ ਕਦੇ ਗੱਲ ਨਹੀਂ ਕਰਦੇ:

*ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥ (ਪੰਨਾ ੨੦੫)*

ਪਰਮਾਤਮਾ ਸਤਿ, ਚਿਤ, ਅਨੰਦ ਸਰੂਪ ਹੈ, ਪ੍ਰੇਮ-ਸਰੂਪ ਹੈ। ਜੀਵ ਪਰਮਾਤਮਾ ਦਾ ਹੀ ਅੰਸ਼ ਹੈ। ਝੂਠ, ਛਲ, ਕਪਟ, ਦੁਰਾਚਾਰ ਆਦਿਕ ਦੇ ਕਾਰਨ ਮਨੁੱਖ ਦੀ ਪਰਮਾਤਮਾ ਨਾਲੋਂ ਵਿਥ ਪੈ ਜਾਂਦੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ:

*ਸਚੈ ਦੈ ਦੀਬਾਣਿ ਕੂੜਿ ਨ ਜਾਈਐ॥*

**ਮਕਾਨ ਨੰ-੬੨੦, ਗਲੀ ਨੰ-੧, ਛੋਟੀ ਲਾਈਨ, ਸੰਤ ਪੁਰਾ, ਯਮੁਨਾ ਨਗਰ, ਹਰਿਆਣਾ-੧੩੫੦੦੧ ਮੋ: +੯੧੯੯੧੨੩-੫੮੧੯੬*

*ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ॥* *(ਪੰਨਾ ੧੪੬)*

ਮਾਇਆ ਦਾ ਮੋਹ, ਆਤਮਕ ਜੀਵਨ ਵੱਲੋਂ ਬੇਸਮਝੀ, ਭਟਕਣਾਂ, ਝੂਠਾ ਆਚਰਣ ਇਹ ਸਾਰੇ ਘੁੱਪ ਹਨੇਰੇ ਹਨ, ਜਿਨ੍ਹਾਂ ਦੇ ਕਾਰਨ ਪਰਮਾਤਮਾ ਦਾ ਦਰ ਦਿੱਸਦਾ ਨਹੀਂ:

*ਅਗਨਿ ਕੁਟੰਬ ਸਾਗਰ ਸੰਸਾਰ॥ ਭਰਮ ਮੋਹ ਅਗਿਆਨ ਅੰਧਾਰ॥ (ਪੰਨਾ ੬੭੫)*

ਇਹ ਕਹਿ ਸਕਦੇ ਹਾਂ ਕਿ ਮਨੁੱਖ ਅਤੇ ਪਰਮਾਤਮਾ ਦੇ ਵਿਚਕਾਰ ਲੋਭ, ਅਗਿਆਨਤਾ, ਮਾਇਆ ਦੀ ਤ੍ਰਿਸ਼ਨਾ, ਭਰਮ-ਭ੍ਰਾਂਤਿ, ਹਉਮੈਂ ਅਤੇ ਕੂੜ ਦੇ ਕਰੜੇ ਕਿਵਾੜ ਹਨ, ਜੋ ਬੰਦ ਹਨ ਅਤੇ ਜਿਨ੍ਹਾਂ ਵਿਚ ਮਨੁੱਖ ਦੀ ਸੁਰਤ ਜਕੜੀ ਪਈ ਹੈ। ਗੁਰਵਾਕ ਹਨ:

*-ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ॥*
*ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥* *(ਪੰਨਾ ੧੨੬੩)*
*-ਨਿਕਟਿ ਨ ਜਾਨੈ ਬੋਲੈ ਕੂੜੁ॥ ਮਾਇਆ ਮੋਹਿ ਮੂਠਾ ਹੈ ਮੂੜੁ॥*
*ਅੰਤਰਿ ਵਸਤੁ ਦਿਸੰਤਰਿ ਜਾਇ॥ ਬਾਝੁ ਗੁਰੂ ਹੈ ਭਰਮਿ ਭੁਲਾਇ॥*
*ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥*
*(ਪੰਨਾ ੧੧੩੯)*

ਸ੍ਰੀ ਗੁਰੂ ਅਮਰਦਾਸ ਜੀ ਵਿਸਥਾਰ ਨਾਲ ਸਮਝਾਉਂਦੇ ਹਨ ਕਿ ਅਹੰਕਾਰੀ ਮਨੁੱਖ ਦੇ ਸਰੀਰ ਰੂਪੀ ਕਿਲ੍ਹੇ ਵਿਚ ਕੂੜ ਤੇ ਕੁਸੱਤ ਰੂਪੀ ਫਾਟਕ ਲੱਗੇ ਹੋਏ ਹਨ, ਪਰ ਅੰਨ੍ਹੇ ਤੇ ਅਗਿਆਨੀ ਮਨੁੱਖ ਨੂੰ ਭਰਮ ਵਿਚ ਭੁੱਲੇ ਹੋਣ ਕਰਕੇ ਦਿੱਸਦੇ ਨਹੀਂ। ਭੇਖ ਕਰਨ ਵਾਲੇ ਭੇਖੀਆਂ ਨੂੰ ਵੀ ਕਿਸੇ ਉਪਾਅ ਨਾਲ ਇਹ ਕਪਾਟ ਦਿੱਸਦੇ ਨਹੀਂ:

*ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ॥*
*ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥*
*ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ॥*
*ਗੁਰ ਸਬਦੀ ਖੋਲਾਈਅਨ੍ਹਿ ਹਰਿ ਨਾਮੁ ਜਪਾਨੀ॥*
*ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ॥* *(ਪੰਨਾ ੫੧੪)*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਦੀ ਇਸ ਅਵਸਥਾ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਮੇਰੇ ਅੰਦਰ ਕੋਰਾਪਨ ਵੱਸ ਰਿਹਾ ਹੈ, ਜੋ ਤੇਰੇ ਚਰਨਾਂ ਨਾਲ ਪਿਆਰ ਨਹੀਂ ਬਣਨ ਦੇਂਦਾ। ਹੇ ਪ੍ਰਭੂ! ਮੇਰੇ ਅੰਦਰੋਂ ਭਟਕਣਾ ਦੀ ਕੰਧ ਦੂਰ ਕਰੋ। ਮੇਰਾ ਹੱਥ ਫੜ੍ਹ ਕੇ ਮੈਨੂੰ ਆਪਣੇ ਨਾਲ ਜੋੜੋ:

*ਪ੍ਰੀਤਮ ਬਸਤ ਰਿਦ ਮਹਿ ਖੋਰ॥*
*ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ॥* *(ਪੰਨਾ ੧੧੨੧)*

ਜਦੋਂ ਤਕ ਇਹ ਬੰਦ ਪਏ ਕਿਵਾੜ ਖੁੱਲ੍ਹਦੇ ਨਹੀਂ, ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ:

*ਦਰਮਾਦੇ ਠਾਢੇ ਦਰਬਾਰਿ॥*

*ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥ (ਪੰਨਾ ੮੫੬)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਉਹ ਦਿਨ, ਉਹ ਪਲ, ਉਹ ਘੜੀ ਤੇ ਉਹ ਪਹਿਰ ਬੜੇ ਹੀ ਭਾਗਾਂ ਵਾਲੇ ਹਨ ਜਦੋਂ ਮਨੁੱਖ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ ਅਤੇ ਉਸ ਦੇ ਮਨ ਦੇ ਬੰਦ ਹੋ ਚੁੱਕੇ ਕਿਵਾੜ ਝਟਪਟ ਖੁੱਲ੍ਹ ਜਾਂਦੇ ਹਨ:

*ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ॥*
*ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ॥ (ਪੰਨਾ ੧੧੨੦)*

ਭਗਤ ਕਬੀਰ ਜੀ ਦਾ ਕਥਨ ਹੈ ਕਿ ਪ੍ਰਭੂ ਦੇ ਮਹੱਲ ਵਿਚ ਪਹੁੰਚਣ ਵਾਲਾ ਰਸਤਾ ਬੜਾ ਔਖਾ ਹੈ। ਉਹ ਪਰਮਾਤਮਾ ਹਿਰਦੇ ਵਿਚ ਹੀ ਹੈ। ਹੇ ਭਾਈ! ਮਾਇਆ ਦੇ ਮੋਹ ਵਾਲੇ ਕਿਵਾੜ ਖੋਲ੍ਹ ਕੇ ਪ੍ਰਭੂ ਦੀ ਹਜੂਰੀ ਵਿਚ ਕਿਉਂ ਨਹੀਂ ਅੱਪੜਦਾ?

ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥*
*ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥ (ਪੰਨਾ ੪੨੫)*

ਮਨੁੱਖ ਅਗਿਆਨਤਾ ਦੇ ਕਾਰਨ ਆਪਣੇ ਆਪ ਨੂੰ ਸਿਰਫ ਸਰੀਰ ਸਮਝਦਾ ਹੈ। ਮਨੁੱਖ ਦੇ ਸਰੀਰ ਦੇ ਨੌ ਦਰਵਾਜ਼ੇ ਹਨ। ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਮੂੰਹ, ਇੰਦ੍ਰੀ ਤੇ ਗੁਦਾ। ਇਨ੍ਹਾਂ ਨੌ ਦਰਵਾਜ਼ਿਆਂ ਰਾਹੀਂ ਸਰੀਰ ਨਗਰ ਵਿਚ ਵੱਸਣ ਵਾਲਾ ਜੀਵਾਤਮਾ ਬਾਹਰੀ ਦੁਨੀਆ ਨਾਲ ਸਬੰਧ ਬਣਾਈ ਰੱਖਦਾ ਹੈ। ਨੌ ਗੋਲਕਾਂ ਮਨ ਨੂੰ ਸਿਰਫ ਸਰੀਰਕ ਕ੍ਰਿਆ ਵੱਲ ਲਗਾਈ ਰੱਖਦੀਆਂ ਹਨ। ਅੱਖ, ਕੰਨ, ਜੀਭ, ਨੱਕ ਤੇ ਚਮੜੀ ਇਨ੍ਹਾਂ ਪੰਜਾਂ ਗਿਆਨ ਇੰਦ੍ਰੀਆਂ ਰਾਹੀਂ ਬਾਹਰਲੇ ਪਦਾਰਥਾਂ ਦੀ ਖ਼ਬਰ ਦਿਮਾਗ ਤਕ ਪਹੁੰਚਦੀ ਹੈ।

ਵਿਕਾਰਾਂ ਵਿਚ ਵੀ ਮਨੁੱਖ ਇਨ੍ਹਾਂ ਦੇ ਰਾਹੀਂ ਹੀ ਫਸਦਾ ਹੈ। ਗਿਆਨ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਆਕਰਸ਼ਣ ਦੇ ਫਲਸਰੂਪ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰ ਪ੍ਰਬਲ ਹੁੰਦੇ ਹਨ। ਵਿਕਾਰ ਮਨੁੱਖ ਨੂੰ ਸ਼ੁਭ ਗੁਣਾਂ ਦਾ ਧਾਰਨੀ ਨਹੀਂ ਹੋਣ ਦਿੰਦੇ। ਉਹ ਝੂਠ, ਛਲ ਤੇ ਕਪਟ ਦੇ ਰਾਹ ਦਾ ਪਾਂਧੀ ਬਣ ਜਾਂਦਾ ਹੈ।

ਜਿੰਨਾ ਚਿਰ ਮਨ ਵਿਸ਼ੇ-ਵਿਕਾਰਾਂ ਨਾਲ ਜੁੜਿਆ ਰਹਿੰਦਾ ਹੈ ਉਦੋਂ ਤਕ ਆਤਮਕ ਜੀਵਨ ਨਹੀਂ ਸੰਵਰਦਾ। ਮਨੁੱਖ ਦੇ ਸਾਰੇ ਕਾਰ-ਵਿਹਾਰ ਸਿਰਫ ਸਰੀਰ ਦੀ ਖਾਤਰ ਹੀ ਹੁੰਦੇ ਹਨ। ਐਸਾ ਮਨੁੱਖ ਆਪਣੇ ਵੱਲੋਂ ਭਗਤੀ ਕਰਦਾ ਹੈ, ਪਾਠ ਕਰਦਾ ਹੈ, ਵਾਹਿਗੁਰੂ ਗੁਰ-ਮੰਤ੍ਰ ਦਾ ਜਾਪ ਵੀ ਕਰਦਾ ਹੈ, ਪਰ ਉਸ ਸਭ ਵਿਚ ਉਸ ਦਾ ਸਰੀਰ ਹੀ ਸ਼ਾਮਲ ਹੁੰਦਾ ਹੈ; ਮਨ ਨਹੀਂ। ਮਨ ਤਾਂ ਅਕਾਲ ਪੁਰਖ ਨਾਲ ਜੁੜਨ ਦੀ ਥਾਂ ਉਸ ਦੇ ਆਪਣੇ-ਆਪ ਨਾਲ ਜੁੜਿਆ ਰਹਿੰਦਾ ਹੈ। ਇਸ ਕਾਰਨ ਉਸ ਦੀ ਪੂਜਾ-ਭਗਤੀ, ਪਾਠ ਆਦਿਕ ਸਿਰਫ਼ ਕਰਮ-ਕਾਂਡ ਬਣ ਕੇ ਰਹਿ ਜਾਂਦਾ ਹੈ, ਪਰ ਅਗਿਆਨੀ ਮਨੁੱਖ ਆਪਣੇ ਅੰਦਰ ਭਗਤੀ ਦਾ ਭਰਮ ਪਾਲਦਾ ਫਿਰਦਾ ਹੈ:

*ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ॥*
*ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ॥ (ਪੰਨਾ ੩੩੯)*

ਪਦਾਰਥਾਂ ਦੇ ਰੂਪ ਵਿਚ ਵਿਸ਼ਿਆਂ ਦੇ ਭੋਗ ਦੇ ਬਹਾਨੇ, ਇਸਤਰੀ, ਪੁੱਤਰ, ਭਾਈ-ਬੰਧੂ ਦੇ ਮੋਹ ਅਤੇ ਮਾਣ ਵਡਿਆਈ ਦੀ ਚਾਹਤ ਦੇ ਰੂਪ ਵਿਚ ਮਾਇਆ ਮਨੁੱਖ ਦੇ ਮਨ ਨੂੰ ਭਟਕਾਉਂਦੀ ਹੈ। ਹਰ ਵੇਲੇ ਦੀ ਭਟਕਣਾ ਦੇ ਕਾਰਨ ਉਹ ਮਨਮੁਖ ਬਣ ਜਾਂਦਾ ਹੈ। ਵਿਕਾਰਾਂ ਵਿਚ ਖੱਚਿਤ ਹੋਣ ਕਰਕੇ ਉਸ ਦਾ ਮਨ ਅਪਵਿੱਤਰ ਹੋਇਆ ਰਹਿੰਦਾ ਹੈ। ਮਾਇਆ ਦੇ ਮੋਹ ਦਾ ਚੱਕਰ ਉਸ ਨੂੰ ਸਹੀ ਜੀਵਨ-ਰਾਹ ਵੱਲੋਂ ਅੰਨ੍ਹਾ ਕਰ ਦਿੰਦਾ ਹੈ ਅਤੇ ਉਸ ਨੂੰ ਪ੍ਰਭੂ ਦੇ ਮਿਲਾਪ ਦਾ ਰਸਤਾ ਨਹੀਂ ਲੱਭਦਾ:

*ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ ਹਰਿ ਮਾਰਗੁ ਕਿਉ ਪਾਏ॥ (ਪੰਨਾ ੨੪੨)*

ਜਿੰਨਾ ਚਿਰ ਮਨੁੱਖ ਦਾ ਮਨ ਕਾਮਾਦਿਕ ਵਿਕਾਰਾਂ ਦੇ ਵੱਸ ਹੈ, ਭੈੜੀ ਮੱਤ ਦੇ ਅਧੀਨ ਹੈ, ਮੇਰ-ਤੇਰ ਦੇ ਚੱਕਰ ਵਿਚ ਫਸਿਆ ਹੋਇਆ ਹੈ, ਓਨਾ ਚਿਰ ਮਨ ਵਿਚ ਵੈਰਾਗ ਅਤੇ ਪ੍ਰਭੂ ਲਈ ਪ੍ਰੇਮ ਪੈਦਾ ਨਹੀਂ ਹੁੰਦਾ। ਪਹਿਲਾਂ ਮਨ ਨੂੰ ਸਮਝਾਉਣਾ ਜ਼ਰੂਰੀ ਹੈ। ਇਹ ਗਿਆਨ ਹੋਣਾ ਜ਼ਰੂਰੀ ਹੈ ਕਿ ਮਨ ਜੋਤਿ ਸਰੂਪ ਹੈ। ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਦੇ ਕਾਰਨ ਜੀਵ ਪਰਮਾਤਮਾ ਤੋਂ ਵਿੱਛੜਿਆ ਹੋਇਆ ਹੈ। ਮਨ ਦੇ ਅੰਦਰ ਵਿਚਾਰਾਂ ਦੀਆਂ ਤੇ ਫੁਰਨਿਆਂ ਦੀਆਂ ਲਹਿਰਾਂ ਬੜੀ ਤੇਜ਼ੀ ਨਾਲ ਚੱਲਦੀਆਂ ਹਨ। ਮਨ ਸੰਕਲਪ ਵਿਕਲਪ ਕਰਦਾ ਹੈ। ਜਦੋਂ ਬੁੱਧੀ ਤੇ ਮਾਇਆ-ਮੋਹ ਅਤੇ ਕੂੜ ਦਾ ਪਰਦਾ ਪਿਆ ਰਹਿੰਦਾ ਹੈ ਤਾਂ ਬੁੱਧੀ ਮਲੀਨ ਹੋ ਜਾਂਦੀ ਹੈ। ਮਲੀਨ ਬੁੱਧੀ ਮਲੀਨ ਸੰਕਲਪਾਂ ਨੂੰ ਆਪਣੇ ਕੋਲ ਰੱਖਦੀ ਹੈ, ਪਰ ਨਿਰਮਲ ਵਿਵੇਕ ਬੁੱਧੀ ਮਨ ਦੇ ਬੁਰੇ ਵਿਚਾਰਾਂ ਨੂੰ ਗ੍ਰਹਿਣ ਨਹੀਂ ਕਰਦੀ, ਮਨ ਨੂੰ ਰੋਕਦੀ ਹੈ ਤੇ ਵਰਜਦੀ ਹੈ। ਜਦੋਂ ਬੁਰੇ ਵਿਚਾਰ ਮਾੜੇ ਫੁਰਨੇ ਵਿਵੇਕ ਬੁਧ ਕੋਲ ਪਹੁੰਚਦੇ ਹਨ ਤਾਂ ਉਹ ਨਿਰਣਾ ਕਰ ਕੇ ਗਲਤ ਕੰਮ ਕਰਨ ਤੋਂ ਮਨ ਨੂੰ ਰੋਕਦੀ ਹੈ। ਚੇਤਨ ਸ਼ਕਤੀ ਵਿਚ ਮਨ ਦੇ ਵਿਚਾਰ ਜਮ੍ਹਾ ਹੁੰਦੇ ਹਨ। ਜਿਸ ਤਰ੍ਹਾਂ ਦੇ ਵਿਚਾਰ ਜਮ੍ਹਾ ਹੁੰਦੇ ਹਨ, ਉਸੇ ਤਰ੍ਹਾਂ ਦੇ ਸੰਸਕਾਰ ਬਣਦੇ ਹਨ।

ਜਦੋਂ ਬੁਰੇ ਵਿਚਾਰ ਅਤੇ ਮਾੜੇ ਫੁਰਨੇ ਵਿਵੇਕ-ਬੁੱਧੀ ਗ੍ਰਹਿਣ ਨਹੀਂ ਕਰੇਗੀ ਤਾਂ ਚੰਗੇ ਵਿਚਾਰ ਚੇਤਨ ਸ਼ਕਤੀ ਵਿਚ ਜਮ੍ਹਾ ਹੋਣਗੇ। ਉਸੇ ਤਰ੍ਹਾਂ ਦੇ ਸੰਸਕਾਰ ਬਣ ਜਾਣਗੇ। ਇਸ ਲਈ ਵਿਵੇਕ-ਬੁੱਧੀ ਦੀ ਪ੍ਰਾਪਤੀ ਲਈ ਅਰਦਾਸ ਕਰਨੀ ਚਾਹੀਦੀ ਹੈ:

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ (ਪੰਨਾ ੬੪੧)*

ਚੰਗੇ ਮਾੜੇ ਵਿਚਾਰ ਵੇਖ ਕੇ ਅਤੇ ਸੁਣ ਕੇ ਮਨੁੱਖ ਨੂੰ ਇੰਦ੍ਰੀਆਂ ਰਾਹੀਂ ਪ੍ਰਾਪਤ ਹੁੰਦੇ ਹਨ। ਜਿਉਂ-ਜਿਉਂ ਮਨ ਦੇ ਪਿੱਛੇ ਲੱਗ ਕੇ ਵਿਚਾਰਹੀਣ ਹੋ ਕੇ ਮੰਦੇ ਕਰਮ ਕੀਤੇ ਜਾਂਦੇ ਹਨ, ਤਿਉਂ-ਤਿਉਂ ਅਗਿਆਨਤਾ ਦਾ ਹਨੇਰਾ ਵੱਧਦਾ ਜਾਂਦਾ ਹੈ, ਮਨ ਵਿਚਾਰੋਂ ਸੱਖਣਾ ਹੁੰਦਾ ਜਾਂਦਾ ਹੈ। ਮਨ ਦੇ ਵਿਚਾਰਹੀਣ ਹੋਇਆਂ ਅੱਖ, ਕੰਨ, ਜੀਭ ਆਦਿਕ ਗਿਆਨ ਇੰਦ੍ਰੀਆਂ ਮਨੁੱਖ ਨੂੰ ਮੰਦੇ ਪਾਸੇ ਲੈ ਤੁਰਦੀਆਂ ਹਨ। ਜਦੋਂ ਤਕ ਮਨ ਨਾਸ਼ਵੰਤ ਸਰੀਰ ਨਾਲ ਇਕ ਰੂਪ ਹੋਇਆ ਰਹਿੰਦਾ ਹੈ ਤਦੋਂ ਤਕ ਇਸ ਦੀ ਪ੍ਰੀਤ ਨਾ ਮਾਇਆ ਨਾਲੋਂ ਟੁੱਟਦੀ ਹੈ ਤੇ ਨਾ ਹੀ ਪ੍ਰਭੂ ਨਾਲ ਜੋੜਿਆਂ ਜੁੜਦੀ ਹੈ। ਮਨ ਨੂੰ ਵੱਸ ਵਿਚ ਕਰ ਕੇ ਪੂਰਨ ਇਕਾਗਰਤਾ ਦੇ ਨਾਲ ਪ੍ਰਭੂ ਦੇ ਨਾਮ ਦਾ ਸਿਮਰਨ ਕੀਤਿਆਂ

ਹੀ ਪ੍ਰਭੂ ਦੀ ਹਜ਼ੂਰੀ ਦਾ ਅਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਮਨੁੱਖ ਦੇ ਮਨ ਨੂੰ ਨਾਮ ਤੋਂ ਨਿਵਿਰਤ ਕਰਨ ਵਾਲੀਆਂ ਰੁਕਾਵਟਾਂ ਦਾ ਅਲੰਕਾਰਿਕ ਸ਼ੈਲੀ ਵਿਚ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਰਬ-ਵਿਆਪਕ ਅਕਾਲ ਪੁਰਖ ਸਹਿਜ ਅਵਸਥਾ ਦੇ ਆਸਣ ਉੱਤੇ ਮਨੁੱਖ ਦੇ ਹਿਰਦੇ ਵਿਚ ਇਕ ਐਸੇ ਘਰ ਵਿਚ ਬੈਠਾ ਹੋਇਆ ਹੈ, ਜਿਸ ਘਰ ਦਾ ਦੁਖ ਰੂਪੀ ਦਰਵਾਜ਼ਾ ਹੈ ਤੇ ਕ੍ਰੋਧ ਰੂਪੀ ਰਖਵਾਲਾ ਹੈ। ਦੁਖ ਰੂਪੀ ਦਰਵਾਜ਼ੇ ਨੂੰ ਆਸਾ ਤੇ ਸਹਜ ਰੂਪੀ ਦੋ ਭਿੱਤ ਲੱਗੇ ਹੋਏ ਹਨ। ਮਾਇਆ ਦੀ ਖਿੱਚ ਉਸ ਦੇ ਦੁਆਲੇ ਮਾਨੋਂ ਖਾਈ ਹੈ, ਜਿਸ ਵਿਚ ਵਿਕਾਰਾਂ ਦਾ ਪਾਣੀ ਭਰਿਆ ਹੋਇਆ ਹੈ ਅਤੇ ਉਸ ਪਾਣੀ ਵਿਚ ਮਨੁੱਖ ਦਾ ਹਿਰਦਾ-ਘਰ ਬਣਿਆ ਹੋਇਆ ਹੈ:

*ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥*
*ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ॥*
*(ਪੰਨਾ ੮੭੭)*

ਭਗਤ ਕਬੀਰ ਜੀ ਦਾ ਕਥਨ ਹੈ ਕਿ, ਹੇ ਭਾਈ! ਸਰੀਰ ਰੂਪੀ ਪੱਕਾ ਕਿਲ੍ਹਾ ਕਾਬੂ ਕਰਨਾ ਔਖਾ ਹੈ। ਇਸ ਦੇ ਦੁਆਲੇ ਦਵੈਤ ਦੀ ਦੋਹਰੀ ਫਸੀਲ ਤੇ ਤਿੰਨ ਗੁਣਾਂ ਦੀ ਤੇਹਰੀ ਖਾਈ ਹੈ। ਬਲਸ਼ਾਲੀ ਮਾਇਆ ਦਾ ਆਸਰਾ ਲੈ ਕੇ ਪੰਜ ਕਾਮਾਦਿਕ ਤੱਤ ਮੋਹ, ਅਹੰਕਾਰ ਤੇ ਈਰਖਾ ਦੀ ਫੌਜ ਲੈ ਕੇ ਲੜਨ ਲਈ ਤਿਆਰ ਹਨ। ਹੇ ਪ੍ਰਭੂ! ਮੇਰੇ ਗਰੀਬ ਦੀ ਕੋਈ ਪੇਸ਼ ਨਹੀਂ ਜਾਂਦੀ, ਮੈਂ ਕੀ ਕਰਾਂ? ਕਾਮ ਇਸ ਕਿਲ੍ਹੇ ਦੇ ਬੂਹੇ ਦਾ ਮਾਲਕ ਹੈ। ਦੁਖ ਤੇ ਸੁਖ ਪਹਿਰੇਦਾਰ ਹਨ। ਪਾਪ ਅਤੇ ਪੁੰਨ ਕਿਲ੍ਹੇ ਦੇ ਦਰਵਾਜ਼ੇ ਹਨ। ਬੜਾ ਲੜਾਕਾ ਕ੍ਰੋਧ ਕਿਲ੍ਹੇ ਦਾ ਚੌਧਰੀ ਹੈ। ਅਜਿਹੇ ਕਿਲ੍ਹੇ ਵਿਚ ਮਨ ਰਾਜਾ ਆਕੀ ਹੋ ਕੇ ਬੈਠਾ ਹੈ। ਜੀਭ ਦੇ ਚਸਕੇ ਮਨ-ਰਾਜਾ ਨੇ ਸੰਜੋਅ ਪਹਿਨੀ ਹੋਈ ਹੈ, ਮਮਤਾ ਦਾ ਟੋਪ ਪਾਇਆ ਹੋਇਆ ਹੈ, ਭੈੜੀ ਮੱਤ ਦੀ ਕਾਮਨ ਕੱਸੀ ਹੋਈ ਹੈ। ਤ੍ਰਿਸ਼ਨਾ ਦੇ ਤੀਰ ਅੰਦਰ ਹੀ ਅੰਦਰ ਧਸੇ ਹੋਏ ਹਨ। ਅਜਿਹਾ ਕਿਲ੍ਹਾ ਮੈਥੋਂ ਤੋੜਿਆ ਨਹੀਂ ਜਾਂਦਾ:

*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*
*ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥*
*ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ (ਪੰਨਾ ੧੧੬੧)*

ਮਨ ਇੰਦ੍ਰੀਆਂ ਦਾ ਰਾਜਾ ਹੈ। ਮਨ ਦਾ ਆਸਰਾ ਲੈ ਕੇ ਹੀ ਕਾਮ, ਕ੍ਰੋਧ, ਲੋਭ ਹੰਕਾਰ ਆਦਿਕ ਦੌੜ-ਭੱਜ ਕਰਦੇ ਹਨ। ਇਸ ਲਈ ਮਨ ਨੂੰ ਵੱਸ ਵਿਚ ਕਰਨਾ ਜ਼ਰੂਰੀ ਹੈ, ਤਾਂ ਹੀ ਇੰਦ੍ਰੀਆਂ ਨੂੰ ਮੰਦੇ ਪਾਸੇ ਵੱਲ ਜਾਣ ਤੋਂ ਰੋਕਿਆ ਜਾ ਸਕਦਾ ਹੈ। ਜੇਕਰ ਮਨ (ਹਾਥੀ) ਵੱਸ ਵਿਚ ਆ ਜਾਏ ਤਾਂ ਕਾਮਾਦਿਕ ਵੈਰੀ ਹਾਰ ਜਾਂਦੇ ਹਨ। ਮਨ ਨੂੰ ਪੰਜ ਵਿਕਾਰਾਂ ਦੇ ਟਾਕਰੇ 'ਤੇ ਮਜ਼ਬੂਤ ਬਣਾਉਣਾ ਪੈਂਦਾ ਹੈ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਦੇ ਟਾਕਰੇ ਲਈ ਸਤ, ਸੰਤੋਖ, ਦਇਆ, ਸਹਿਣਸ਼ੀਲਤਾ ਤੇ ਪਰਉਪਕਾਰ

ਆਦਿਕ ਗੁਣ ਅੰਦਰ ਹੋਣੇ ਜ਼ਰੂਰੀ ਹਨ:

*ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥*
*ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥ (ਪੰਨਾ ੯੩੬)*

ਇਨ੍ਹਾਂ ਗੁਣਾਂ ਦਾ ਧਾਰਨੀ ਹੋਣ ਲਈ ਗੁਰੂ ਦਾ ਆਸਰਾ ਲੈਣਾ ਪੈਂਦਾ ਹੈ। ਭਾਵ ਗੁਰੂ ਦੇ ਉਪਦੇਸ਼ 'ਤੇ ਤੁਰਨਾ ਜ਼ਰੂਰੀ ਹੈ। ਗੁਰੂ ਦੀ ਮੱਤ 'ਤੇ ਤੁਰਿਆਂ ਸਤ, ਸੰਤੋਖ, ਦਇਆ, ਧਰਮ ਤੇ ਧੀਰਜ ਪੰਜੇ ਮਨੁੱਖ ਦੇ ਗੁਰ-ਭਾਈ ਬਣ ਜਾਂਦੇ ਹਨ:

*ਗੁਰਮਤਿ ਪੰਚ ਸਖੇ ਗੁਰ ਭਾਈ॥ ਗੁਰਮਤਿ ਅਗਨਿ ਨਿਵਾਰਿ ਸਮਾਈ॥*
*ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ॥*
*(ਪੰਨਾ ੧੦੪੧)*

ਅਤੇ ਮਨ ਵੱਸ ਵਿਚ ਆ ਜਾਂਦਾ ਹੈ

*ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ॥ (ਪੰਨਾ ੧੧੧)*

ਗੁਰੂ ਦੀ ਸਿੱਖਿਆ 'ਤੇ ਤੁਰ ਕੇ ਮਾਇਆ-ਮੋਹ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਬੁੱਧੀ ਦੇ ਬੰਦ ਪਏ ਕਿਵਾੜ ਖੁੱਲ ਜਾਂਦੇ ਹਨ, ਜਿਨਾਂ ਵਿਚ ਉਸ ਦੀ ਸੁਰਤ ਜਕੜੀ ਪਈ ਸੀ। ਗੁਰਵਾਕ ਹਨ:

*-ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥ (ਪੰਨਾ ੧੧੦)*
*-ਖੁਲ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ॥ (ਪੰਨਾ ੮੦)*
*-ਕਹੁ ਨਾਨਕ ਗੁਰਿ ਖੋਲੇ ਕਪਾਟ॥ ਮੁਕਤੁ ਭਏ ਬਿਨਸੇ ਭ੍ਰਮ ਥਾਟ॥ (ਪੰਨਾ ੧੯੮)*

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜਿਸ ਹਰੀ ਦਾ ਬਣਾਇਆ ਹੋਇਆ ਇਹ ਸਰੀਰ ਹੈ, ਉਸ ਨੇ ਹੀ ਮੋਹ ਦਾ ਜੰਦਰਾ ਮਾਰਿਆ ਹੋਇਆ ਹੈ ਅਤੇ ਕੁੰਜੀ ਗੁਰੂ ਨੂੰ ਸੌਂਪ ਦਿੱਤੀ ਹੈ:

*-ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥ (ਪੰਨਾ ੨੦੫)*
*-ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥*
*ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥ (ਪੰਨਾ ੮੦੧)*

ਗੁਰੂ ਜੀ ਸਮਝਾਉਂਦੇ ਹਨ ਕਿ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਘਾੜਤ ਘੜਣ ਨਾਲ ਤੇ ਗੁਰੂ-ਸ਼ਬਦ ਦੀ ਕਮਾਈ ਕਰਨ ਨਾਲ ਮਨ ਦੀ ਮੈਲ ਦੂਰ ਹੋ ਜਾਂਦੀ ਹੈ, ਹਉਮੈਂ ਖਤਮ ਹੋ ਜਾਂਦੀ ਹੈ। ਪੰਜੇ ਗਿਆਨ ਇੰਦ੍ਰੀਆਂ ਪਦਾਰਥਾਂ ਵੱਲ ਭਟਕਣ ਦੀ ਥਾਂ ਮਿਲ ਕੇ ਇਕੱਠੀਆਂ ਹੋ ਜਾਂਦੀਆਂ ਹਨ। ਇਹ ਸਾਰੀਆਂ ਉੱਚੀ ਸੁਰਤ ਦੇ ਅਧੀਨ ਹੋ ਜਾਂਦੀਆਂ ਹਨ। ਵਿਕਾਰਾਂ ਵੱਲੋਂ ਉਪਰਾਮ ਹੋ ਕੇ ਉੱਚੀ ਮੱਤ ਦੀ ਆਗਿਆ ਵਿਚ ਤੁਰਨ ਲੱਗ ਪੈਂਦੀਆਂ ਹਨ, ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ:

*-ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥*

*ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥ (ਪੰਨਾ ੧੦੩੩)*
*-ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ॥*
*ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ॥ (ਪੰਨਾ ੬੫੦)*

ਸਤਿ-ਸੰਗਤ ਗੁਰ-ਸ਼ਬਦ ਦੀ ਕਮਾਈ ਕਰਨ ਵਿਚ ਸਹਾਇਕ ਹੁੰਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਕਰਮ-ਕਾਂਡ ਕਰਨ ਨਾਲ ਕਪਾਟ ਨਹੀਂ ਖੁੱਲਦੇ। ਸਤਿ-ਸੰਗਤ ਕਰਨ ਨਾਲ ਤੇ ਗੁਰੂ ਦੇ ਉਪਦੇਸ਼ 'ਤੇ ਤੁਰਨ ਨਾਲ ਹੀ ਕਪਾਟ ਖੁੱਲ੍ਹਦੇ ਹਨ:

*ਕਰਿ ਭੇਖ ਨ ਪਾਈਐ ਹਰਿ ਬ੍ਰਹਮ ਜੋਗੁ*
*ਹਰਿ ਪਾਈਐ ਸਤਸੰਗਤੀ ਉਪਦੇਸਿ ਗੁਰੂ ਗੁਰ ਸੰਤ ਜਨਾ ਖੋਲਿ ਖੋਲਿ ਕਪਾਟ॥*
*(ਪੰਨਾ ੧੨੯੭)*

ਸਾਧ-ਸੰਗਤ ਵਿਚ ਆ ਕੇ ਬੈਠਣ ਨਾਲ ਹਰੀ ਦਾ ਨਾਮ ਮਿਲਦਾ ਹੈ। ਉੱਥੇ ਸੰਤ ਜਨਾਂ ਨਾਲ ਸਾਂਝ ਪਾ ਕੇ ਪਰਮਾਤਮਾ ਦੇ ਨਾਮ ਦਾ ਸਰਮਾਇਆ ਇਕੱਠਾ ਕੀਤਾ ਜਾ ਸਕਦਾ ਹੈ।

ਪਰਮਾਤਮਾ ਨੇ ਮਿਹਰ ਕਰ ਕੇ ਜਿਨ੍ਹਾਂ ਦੀ ਰੱਖਿਆ ਕੀਤੀ ਉਨ੍ਹਾਂ ਦੇ ਸਾਧ-ਸੰਗਤ ਦੀ ਬਰਕਤ ਨਾਲ ਭਰਮ-ਭਟਕਣਾ ਦੇ ਭਿੱਤ ਖੁੱਲ੍ਹ ਗਏ। ਉਨ੍ਹਾਂ ਨੇ ਬੇਅੰਤ ਨਾਮ-ਸਰਮਾਏ ਦੇ ਮਾਲਕ ਪ੍ਰਭੂ ਨੂੰ ਲੱਭ ਲਿਆ:

*ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ॥*
*ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ॥ (ਪੰਨਾ ੧੨੬੯)*

ਸਾਧ-ਸੰਗਤ ਦੇ ਪ੍ਰਭਾਵ ਨਾਲ ਗੁਰਮਤਿ 'ਤੇ ਤੁਰਦਾ ਹੋਇਆ ਮਨੁੱਖ ਹਰ ਵੇਲੇ ਅਕਾਲ ਪੁਰਖ ਦੀ ਸਿਫਤਿ-ਸਾਲਾਹ ਕਰਦਾ ਹੈ, ਉਸ ਦਾ ਅਕਾਲ ਪੁਰਖ ਨਾਲ ਪ੍ਰੇਮ ਹੋ ਜਾਂਦਾ ਹੈ। ਮਨ ਦੇ ਮਾਇਆ ਦੇ ਪਿੱਛੇ ਭਟਕਣ ਦੇ ਭਿੱਤ (ਦਰਵਾਜ਼ੇ) ਬੰਦ ਹੋ ਜਾਂਦੇ ਹਨ। ਮਨ ਵਿਚ ਆਤਮਕ ਜੀਵਨ ਦੀ ਸੂਝ ਪੈਦਾ ਹੋ ਜਾਂਦੀ ਹੈ। ਹਰੇਕ ਕਿਸਮ ਦਾ ਵਹਿਮ-ਭਰਮ ਦੂਰ ਹੋ ਜਾਂਦਾ ਹੈ। ਵਹਿਮ-ਭਰਮ, ਦੁਬਿਧਾ ਆਦਿਕ ਮਨ ਨੂੰ ਭਟਕਾਂਦੇ ਹਨ। ਮਨ ਅਡੋਲ ਨਹੀਂ ਰਹਿੰਦਾ। ਭਰਮ ਟੁੱਟਣ ਨਾਲ ਮਾਇਆ ਦੀ ਤ੍ਰਿਸ਼ਨਾ ਸ਼ਾਂਤ ਹੋ ਜਾਂਦੀ ਹੈ। ਮਨ ਹਰ ਵੇਲੇ ਪ੍ਰਭੂ ਦੀ ਹਜੂਰੀ ਵਿਚ ਰਹਿਣਾ ਸਿੱਖ ਲੈਂਦਾ ਹੈ, ਨਾਮ-ਸਿਮਰਨ ਵਿਚ ਲੀਨ ਰਹਿੰਦਾ ਹੈ:

*-ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥*
*ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ॥ (ਪੰਨਾ ੯੯੬)*
*-ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ॥*
*ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ॥ (ਪੰਨਾ ੯੭੯)*
*-ਹਉਮੈ ਮਾਰਿ ਬਜਰ ਕਪਾਟ ਖੁਲਾਇਆ॥*
*ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥ (ਪੰਨਾ ੧੨੪)*

ਨਾਮ ਅੰਦਰ ਵੱਸ ਜਾਣ ਨਾਲ ਪ੍ਰਭੂ ਦੀ ਤਾਕਤ ਤੇ ਪ੍ਰਭੂ ਦੇ ਗੁਣ ਹੌਲੀ-ਹੌਲੀ ਪ੍ਰੇਮ

ਕਰਨ ਵਾਲੇ ਦੇ ਅੰਦਰ ਪ੍ਰਵੇਸ਼ ਕਰਨ ਲੱਗ ਜਾਂਦੇ ਹਨ। ਪ੍ਰਭੂ-ਪ੍ਰੇਮ ਵਿਚ ਜੁੜੇ ਹੋਏ ਮਨੁੱਖ ਨੂੰ ਦੁਨੀਆ ਦੇ ਰਸ ਗਲਤ ਜੀਵਨ-ਰਾਹ 'ਤੇ ਨਹੀਂ ਲੈ ਜਾਂਦੇ। ਉਹ ਸਿਰਫ ਉਹੀ ਕੰਮ ਕਰਦਾ ਹੈ ਜਿਹੜੇ ਉਸ ਨੂੰ ਪ੍ਰਭੂ ਨਾਲ ਜੋੜੀ ਰੱਖਦੇ ਹਨ। ਉਹ ਖੋਟੀ ਮੱਤ ਵਾਲਾ ਸਾਰਾ ਜੀਵਨ-ਰਵੱਈਆ ਭੁੱਲ ਜਾਂਦਾ ਹੈ, ਕਿਉਂਕਿ ਉਸ ਦੇ ਮਨ ਅਤੇ ਤਨ ਵਿਚ ਪਰਮਾਤਮਾ ਦਾ ਨਾਮ-ਮੰਤ੍ਰ ਵੱਸਦਾ ਹੈ। ਉਹ ਦੁਨੀਆ ਦੇ ਰਸਮਾਂ-ਰਿਵਾਜਾਂ ਦੇ ਬੰਧਨਾਂ ਤੋਂ ਅਜ਼ਾਦ ਹੋ ਕੇ ਜੀਵਨ ਵਿਚ ਵਿਚਰਦਾ ਹੈ। ਉਹ ਦੁਨੀਆ ਦੇ ਲੋਕਾਂ ਵਾਂਗ ਮਾਇਆ ਦਾ ਵਜਾਇਆ ਨਹੀਂ ਵੱਜਦਾ। ਦੁਨੀਆ ਦੇ ਮੋਹ ਦੀ ਪੋਟਲੀ ਸਿਰ ਤੋਂ ਲਾਹ ਦੇਂਦਾ ਹੈ।

ਉਸ ਨੂੰ ਮਿੱਤਰ-ਵੈਰੀ ਇੱਕੋ ਜਿਹੇ ਜਾਪਦੇ ਹਨ। ਜਿਤਨਾ ਕੁਝ ਬੋਲਦਾ ਹੈ ਆਤਮਕ ਜੀਵਨ ਦੀ ਸੂਝ ਬਾਰੇ ਬੋਲਦਾ ਹੈ। ਜਿੰਨਾ ਕੁਝ ਸੁਣਦਾ ਹੈ ਪਰਮਾਤਮਾ ਦੀ ਸਿਫਤਿ-ਸਾਲਾਹ ਹੀ ਸੁਣਦਾ ਹੈ। ਜੋ ਕੁਝ ਦੇਖਦਾ ਹੈ ਉਹ ਪਰਮਾਤਮਾ ਵਿਚ ਸੁਰਤ ਜੋੜਨ ਦਾ ਕਾਰਨ ਬਣਦਾ ਹੈ। ਐਸਾ ਮਨੁੱਖ ਭਾਵੇਂ ਜਾਗਦਾ ਹੋਵੇਂ ਚਾਹੇ ਸੁੱਤਾ ਹੋਵੇ, ਖੁਸ਼ੀ ਵਿਚ ਹੋਵੇ, ਚਾਹੇ ਗਮੀ ਦੇ ਮਹੌਲ ਵਿਚ ਹੋਵੇ, ਸਦਾ ਆਤਮਕ ਅਡੋਲਤਾ ਵਿਚ ਟਿਕਿਆ ਰਹਿਦਾ ਹੈ:

*ਸਾਜਨੁ ਦੁਸਟੁ ਜਾ ਕੈ ਏਕ ਸਮਾਨੈ॥ ਜੇਤਾ ਬੋਲਣੁ ਤੇਤਾ ਗਿਆਨੈ॥*
*ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥*
*ਸਹਜੇ ਜਾਗਣੁ ਸਹਜੇ ਸੋਇ॥ ਸਹਜੇ ਹੋਤਾ ਜਾਇ ਸੁ ਹੋਇ॥*
*ਸਹਜਿ ਬੈਰਾਗੁ ਸਹਜੇ ਹੀ ਹਸਨਾ॥ ਸਹਜੇ ਚੂਪ ਸਹਜੇ ਹੀ ਜਪਨਾ॥*
*ਸਹਜੇ ਭੋਜਨੁ ਸਹਜੇ ਭਾਉ॥ ਸਹਜੇ ਮਿਟਿਓ ਸਗਲ ਦੁਰਾਉ॥*
*ਸਹਜੇ ਹੋਆ ਸਾਧੂ ਸੰਗੁ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ॥ (ਪੰਨਾ ੨੩੬)*

ਸ੍ਰੀ ਗੁਰੂ ਅਰਜਨ ਦੇਵ ਜੀ ਮਨ ਦੀ ਇਸ ਅਵਸਥਾ ਦਾ ਵਰਣਨ ਕਰਦੇ ਹੋਏ ਅੱਗੇ ਫੁਰਮਾਉਂਦੇ ਹਨ ਕਿ, ਹੇ ਪ੍ਰਭੂ! ਮੇਰੇ ਮਨ ਦੇ ਕਿਵਾੜ ਖੋਲ ਕੇ ਤੂੰ ਮੈਨੂੰ ਆਪਣੇ ਚਰਨਾਂ ਨਾਲ ਜੋੜ ਲਿਆ ਹੈ। ਤੂੰ ਮੈਨੂੰ ਆਪਣਾ ਦੀਦਾਰ ਬਖਸ਼ਿਆ ਹੈ। ਮੇਰੇ ਅੰਦਰੋਂ ਤੇਰੇ ਨਾਲ ਵਿੱਥ ਪਾਉਣ ਵਾਲਾ ਸਾਰਾ ਪਰਦਾ ਹੁਣ ਟੁੱਟ ਗਿਆ ਹੈ। ਹੁਣ ਤੂੰ ਮੇਰੇ ਮਨ ਵਿਚ ਆ ਵੱਸਿਆ ਹੈਂ। ਮੈਂ ਤੇਰਾ ਹੋ ਚੁੱਕਾ ਹਾਂ:

*ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ॥*
*ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥*
*ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥ (ਪੰਨਾ ੮੮੭)*

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਅਕਾਲ ਪੁਰਖ ਅਤੇ ਜੀਵ ਦੇ ਵਿਚਕਾਰ ਪਈਆਂ ਵਿੱਥਾਂ ਨੂੰ ਦੂਰ ਕਰਨ ਲਈ ਮਨ ਨੂੰ ਵੱਸ ਵਿਚ ਕਰਨਾ ਜ਼ਰੂਰੀ ਹੈ। ਮਨ ਦੀ ਭਟਕਣਾ ਅਗਿਆਨਤਾ ਅਤੇ ਮੋਹ ਦਾ ਪ੍ਰਤੀਕ ਹੈ। ਹਰ ਵੇਲੇ ਬਾਹਰਮੁਖੀ ਰਹਿਣ ਵਾਲੀ ਇੰਦ੍ਰੀ ਨੂੰ ਸ਼ਬਦ ਦੀ ਕਮਾਈ ਦੁਆਰਾ ਅੰਤਰਮੁਖੀ ਕਰਨਾ ਹੈ। ਨਾਮ-ਸਿਮਰਨ ਅਭਿਆਸ ਦੁਆਰਾ ਅੰਦਰ ਵੱਲ ਪਰਤਨਾ ਹੈ। ਇਹ ਧਿਆਨ ਰੱਖਣਾ ਹੈ ਕਿ ਕਿਤੇ ਮਨ

ਅਤੇ ਗਿਆਨ-ਇੰਦ੍ਰੀਆਂ ਵਿਕਾਰਾਂ ਵੱਲ ਤਾਂ ਨਹੀਂ ਪਰਤ ਰਹੇ।

ਪ੍ਰਭੂ ਦਾ ਨਾਮ-ਪਦਾਰਥ ਮਨੁੱਖ ਦੇ ਸਰੀਰ ਵਿਚ ਹੀ ਮੌਜੂਦ ਹੈ, ਪਰ ਅਕਾਲ ਪੁਰਖ ਨੇ ਮਨੁੱਖ ਦੇ ਸਰੀਰ ਵਿਚ ਹੀ ਸਾਰੇ ਚਸਕੇ, ਸਾਰੇ ਰਸ ਵੀ ਪਾ ਦਿੱਤੇ ਹਨ। ਮਨੁੱਖ ਦੀ ਮੱਤ ਦੇ ਦੁਆਲੇ ਮਾਇਆ-ਮੋਹ ਦੇ ਕਿਵਾੜ ਵੱਜੇ ਰਹਿੰਦੇ ਹਨ। ਪਰਮਾਤਮਾ ਦੀ ਕਿਰਪਾ ਹੋ ਜਾਏ ਤਾਂ ਇਹ ਕਿਵਾੜ ਖੁਲ੍ਹਦੇ ਹਨ। ਜਿਸ ਕਿਸੇ ਵਿਰਲੇ ਨੂੰ ਗੁਰੂ ਆਪਣੇ ਸ਼ਬਦ ਦੀ ਸੂਝ ਬਖਸ਼ਦਾ ਹੈ ਉਹ ਆਪਣਾ ਅੰਦਰ ਖੋਜਦਾ ਹੈ:

*ਦੇਹੀ ਅੰਦਰਿ ਵਸਤੁ ਅਪਾਰਾ॥ ਆਪੇ ਕਪਟ ਖੁਲਾਵਣਹਾਰਾ॥*
*ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ॥* *(ਪੰਨਾ ੧੦੫੬)*

ਇਸ ਲਈ ਨਿਤਾਪ੍ਰਤੀ ਆਪਣੇ ਆਤਮਕ ਜੀਵਨ ਦੀ ਪੜਚੋਲ ਕਰਨੀ ਪੈਂਦੀ ਹੈ। ਆਤਮਕ ਜੀਵਨ ਨੂੰ ਪਰਖਣ ਤੋਂ ਬਿਨਾ ਕਥਨੀ-ਕਰਨੀ ਵਿਚ ਅੰਤਰ ਦੂਰ ਨਹੀਂ ਹੁੰਦਾ। ਮਨ ਤੋਂ ਭਟਕਣਾ ਅਤੇ ਅਗਿਆਨਤਾ ਦਾ ਜਾਲਾ ਦੂਰ ਨਹੀਂ ਹੁੰਦਾ:

*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥* *(ਪੰਨਾ ੬੮੪)*

ਆਪਣੇ ਅੰਦਰ ਦੇ ਔਗੁਣਾਂ ਨੂੰ ਅਤੇ ਆਪਣੀ ਕਮਜ਼ੋਰੀ ਨੂੰ ਸਵੀਕਾਰ ਕਰਨਾ ਚਾਹੀਦਾ ਹੈ, ਤਾਂ ਹੀ ਉਸ ਨੂੰ ਦੂਰ ਕੀਤਾ ਜਾ ਸਕਦਾ ਹੈ। ਜਦੋਂ ਕੁਝ ਗਲਤ ਹੋ ਜਾਏ ਤਾਂ ਕਿਸੇ ਦੂਸਰੇ ਨੂੰ ਦੋਸ਼ ਦੇਣ, ਦੂਸਰੇ 'ਤੇ ਕ੍ਰੋਧ ਕਰਨ ਦੀ ਥਾਂ ਆਪਣੇ ਆਪ ਬਾਰੇ ਵਿਚਾਰ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਵਾਲਾ ਨਿਮਰਤਾ ਨੂੰ ਗ੍ਰਹਿਣ ਕਰਨ ਦੇ ਨਾਲ ਨਾਲ ਚਿੰਤਾ, ਫਿਕਰ ਤੇ ਕ੍ਰੋਧ ਨੂੰ ਵੀ ਘਟਾਉਣ ਵਿਚ ਕਾਮਯਾਬ ਹੋ ਜਾਂਦਾ ਹੈ। ਲੋਕ-ਲਾਜ ਵਿਖਾਵੇ ਲਈ ਕੰਮ ਕਰਨੇ ਛੱਡ ਕੇ ਆਪਣੇ ਆਪ ਅਕਾਲ ਪੁਰਖ ਦੇ ਹਵਾਲੇ ਕਰਨ ਵਿਚ ਹੀ ਕਲਿਆਣ ਹੈ।

ਜਿਹੜਾ ਆਪਣੇ ਆਤਮਕ ਜੀਵਨ ਨੂੰ ਪੜਤਾਲਦਾ ਰਹਿੰਦਾ ਹੈ ਉਹ ਰੱਬੀ ਗੁਣਾਂ ਨਾਲ ਸਾਂਝ ਪਾ ਲੈਂਦਾ ਹੈ। ਉਹ ਦਿਨ-ਰਾਤ ਹਰ ਵੇਲੇ ਅਕਾਲ ਪੁਰਖ ਦੇ ਨਾਲ ਵਿਚ ਮਸਤ ਰਹਿੰਦਾ ਹੈ। ਇਸ ਤਰ੍ਹਾਂ ਆਪਣੇ ਅੰਦਰੋਂ ਮਾਇਆ ਦਾ ਮੋਹ, ਤ੍ਰਿਸ਼ਨਾ ਦੀ ਅੱਗ, ਲੋਭ, ਕ੍ਰੋਧ, ਵਹਿਮ-ਭਰਮ ਆਦਿਕ ਦੂਰ ਕਰਨ ਵਿਚ ਸਮਰੱਥ ਹੋ ਜਾਂਦਾ ਹੈ। ਹਉਮੈਂ ਦੀ ਕੰਧ ਤੋੜ ਕੇ ਆਤਮਕ ਅਡੋਲਤਾ ਅਤੇ ਸੁਖ-ਅਨੰਦ ਵਿਚ ਰਹਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨਿਰਣਾ ਕਰਦੇ ਹਨ:

*ਸਾਧਹ ਮੰਤ੍ਰੁ ਮੋਰਲੋ ਮਨੂਆ॥ ਤਾ ਤੇ ਗਤੁ ਹੋਏ ਤ੍ਰੈ ਗੁਨੀਆ॥*
*ਭਗਤਹ ਦਰਸੁ ਦੇਖਿ ਨੈਨ ਰੰਗਾ॥ ਲੋਭ ਮੋਹ ਤੂਟੇ ਭ੍ਰਮ ਸੰਗਾ॥*
*ਕਹੁ ਨਾਨਕ ਸੁਖ ਸਹਜ ਅਨੰਦਾ॥ ਖੋਲ੍ਹਿ ਭੀਤਿ ਮਿਲੇ ਪਰਮਾਨੰਦਾ॥* *(ਪੰਨਾ ੧੨੦੬)*



# ਬੰਦੀਛੋੜ ਦਿਵਸ: ਇਤਿਹਾਸ ਦੇ ਝਰੋਖੇ ਵਿੱਚੋਂ

*-ਡਾ. ਧਰਮ ਸਿੰਘ**

ਦੀਵਾਲੀ, ਦੀਪਾਵਲੀ ਜਾਂ ਬੰਦੀਛੋੜ ਦਿਵਸ ਹਿੰਦੁਸਤਾਨ ਦੇ ਪ੍ਰਸਿੱਧ ਤਿਉਹਾਰਾਂ ਵਿੱਚੋਂ ਇਕ ਹੈ। ਇਸ ਨੂੰ ਸਾਰੇ ਹਿੰਦੁਸਤਾਨੀ ਰਲ-ਮਿਲ ਕੇ ਭਾਈਚਾਰਕ ਸਾਂਝ ਦੇ ਪ੍ਰਤੀਕ ਵਜੋਂ ਮਨਾਉਂਦੇ ਹਨ। ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਇਹ ਤਿਉਹਾਰ ਬੜੇ ਜੋਸ਼ ਅਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਸੀ ਜਿਸ ਦਾ ਹਵਾਲਾ ਭਾਈ ਗੁਰਦਾਸ ਦੀ ਪੰਕਤੀ ਹੈ:

*ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ।* *(ਵਾਰ ੧੯:੬)*

ਸਿੱਖ ਸਮਾਜ ਵਿਚ ਦੀਵਾਲੀ ਨੂੰ ਬੰਦੀਛੋੜ ਦਿਵਸ ਦੇ ਰੂਪ ਵਿਚ ਮਨਾਇਆ ਜਾਂਦਾ ਹੈ ਅਤੇ ਬੰਦੀਛੋੜ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਜੀ ਹਨ। ਗੁਰੂ ਜੀ ਨੇ ਵੀ ਇਹ ਮਹਿਸੂਸ ਕਰ ਲਿਆ ਸੀ ਕਿ ਕੇਵਲ ਭਜਨ-ਬੰਦਗੀ ਹੀ ਇਨਸਾਨੀ ਅਜ਼ਮਤ ਦੀ ਰਾਖੀ ਲਈ ਕਾਫੀ ਨਹੀਂ ਬਲਕਿ ਸ਼ਸਤਰ-ਬੱਧ ਹੋਣਾ ਸਮੇਂ ਦੀ ਲੋੜ ਸੀ। ਉਂਜ ਵੀ ਜਦ ਕੋਈ ਲੋਕ-ਲਹਿਰ ਆਪਣੀ ਮਕਬੂਲੀਅਤ ਦੀ ਸਿਖਰ ਵੱਲ ਵਧਦੀ ਹੈ ਤਾਂ ਹਕੂਮਤ ਦੀ ਉਸ ਵੱਲ ਕੈਰੀ ਅੱਖ ਕੁਦਰਤੀ ਵਰਤਾਰਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਲੋਕ-ਭਲਾਈ ਦੇ ਕੀਤੇ ਜਾ ਰਹੇ ਕੰਮਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਰਾਹੀਂ ਸਿੱਖ ਲਹਿਰ ਨੂੰ ਪ੍ਰਦਾਨ ਕੀਤਾ ਗਿਆ ਸਿਧਾਂਤਕ ਆਧਾਰ ਇਸ ਨੂੰ ਹਰਮਨ ਪਿਆਰਾ ਬਣਾ ਰਹੇ ਸਨ। ਇਸ ਲਹਿਰ ਨੂੰ ਠੱਲ੍ਹ ਪਾਉਣ ਲਈ। ਹਕੂਮਤ ਦਾ ਜ਼ੁਲਮ ਅਤੇ ਜਬਰ ਵਧ ਜਾਣਾ ਕੁਦਰਤੀ ਸੀ। ਇਹ ਇਸ ਜਬਰ ਦਾ ਹੀ ਸਿਖਰ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਮਗਰੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵਕਤ ਦੀ ਹਕੂਮਤ (ਜਹਾਂਗੀਰ) ਨੇ ਕੈਦ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਮਗਰੋਂ ਉਸ ਨੂੰ ਆਪਣੇ ਆਪ ਇਸ ਗ਼ਲਤੀ ਦਾ ਅਹਿਸਾਸ ਹੋਣ ਅਤੇ ਸਾਈਂ ਮੀਆਂ ਮੀਰ ਜੀ ਵਰਗੇ ਦਰਵੇਸ਼ਾਂ ਦੇ ਸਮਝਾਉਣ ਦੇ ਸਿੱਟੇ ਵਜੋਂ ਗੁਰੂ ਸਾਹਿਬ ਨੂੰ ਕੈਦ ਤੋਂ ਰਿਹਾਈ ਦੇ ਦਿੱਤੀ ਗਈ। ਸੰਜੋਗ ਵੱਸ ਗਵਾਲੀਅਰ ਦੇ ਕਿਲ੍ਹੇ ਵਿਚ ਪਹਿਲਾਂ ਤੋਂ ਹੀ ਕੁਝ ਹੋਰ ਰਾਜੇ ਕੈਦ ਸਨ, ਜਿਨ੍ਹਾਂ ਤੋਂ ਹਕੂਮਤ ਭੈਅ ਖਾਂਦੀ ਸੀ। ਉਨ੍ਹਾਂ ਨੂੰ ਵੀ ਗੁਰੂ ਜੀ ਨੇ ਕੈਦ ਵਿੱਚੋਂ ਰਿਹਾਅ ਕਰਵਾ ਦਿੱਤਾ। ਉਹ ਸਾਰੇ ਰਾਜੇ ਗੁਰੂ ਜੀ ਨੂੰ ਧੰਨ ਧੰਨ ਕਹਿੰਦੇ ਹੋਏ ਆਪੋ-ਆਪਣੇ ਦੇਸ਼ਾਂ ਨੂੰ ਵਿਦਾ ਹੋ ਗਏ:

*ਸ੍ਰੀ ਗੁਰ ਕਹਾ ਇਨੈ ਛਡ ਦੀਜੈ। ਇਨ ਕੈ ਵਸਿ ਨਹਿ ਜੋ ਗਹਿ ਲੀਜੈ।*
*ਦਯਾ ਸਿੰਧੁ ਤਧ ਦੀਏ ਛਡਾਇ। ਚਲੈ ਦੋਹਿ ਜਿਨ ਪਾਸੁ ਕਟਾਇ।*
*ਧਨੁ ਧਨੁ ਭਾਖਤ ਭੂਖ ਸਿਧਾਏ। ਹਰਿਗੋਬਿੰਦ ਗੁਰ ਕਾ ਜਸੁ ਗਾਏ।*
*ਗੁਰ ਚਰਨਨ ਲਗਿ ਭੂਪ ਸਿਧਾਏ। ਨਿਜ ਨਿਜ ਦੇਸ ਗੁਰੂ ਜਸੁ ਗਏ।*

*(ਗੁਰਬਿਲਾਸ ਪਾ. ਛੇਵੀਂ)*

ਗੁਰੂ-ਕਾਲ ਤੋਂ ਬਾਅਦ ਅਰੰਭਲੀ ਅਠਾਰ੍ਹਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਵਿਚ

*ਪ੍ਰੋਫੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮

ਭਾਈ ਮਨੀ ਸਿੰਘ ਦਾ ਸਥਾਨ ਇਕ ਮੋਹਰੀ ਵਿਅਕਤੀ ਦਾ ਹੈ। ਭਾਈ ਸੇਵਾ ਸਿੰਘ ਰਚਿਤ 'ਸ਼ਹੀਦ ਬਿਲਾਸ' ਅਨੁਸਾਰ ਭਾਈ ਮਨੀ ਸਿੰਘ ਦਾ ਜਨਮ ੧੦ ਮਾਰਚ, ੧੬੪੭ ਈ. ਮੁਤਾਬਕ ਚੇਤਰ ਸੁਦੀ ੧੨, ੧੭੦੧ ਬਿ. ਨੂੰ ਮੁਲਤਾਨ ਨੇੜੇ ਪਿੰਡ ਅਲੀਪੁਰ ਵਿਖੇ ਭਾਈ ਮਾਈ ਦਾਸ ਦੇ ਗ੍ਰਹਿ ਮਾਤਾ ਮਧਰੀ ਦੀ ਕੁੱਖੋਂ ਹੋਇਆ। ਭਾਈ ਸਾਹਿਬ ਦਾ ਗੁਰੂ-ਘਰ ਨਾਲ ਸੰਬੰਧ ਤੇਰ੍ਹਾਂ ਸਾਲ ਦੀ ਉਮਰ ਤੋਂ ਹੀ ਜੁੜ ਗਿਆ ਅਤੇ ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਰਹਿ ਕੇ ਗੁਰੂ-ਦਰਬਾਰ ਵੱਲੋਂ ਸੌਂਪੀ ਜਾਂਦੀ ਸੇਵਾ ਨੂੰ ਪੂਰੀ ਤਨਦੇਹੀ ਨਾਲ ਨਿਭਾਉਂਦੇ ਰਹੇ। ਭੰਗਾਣੀ ਅਤੇ ਨਾਦੌਣ ਯੁੱਧਾਂ ਵਿਚ ਉਨ੍ਹਾਂ ਇਕ ਬੀਰ ਸਿਪਾਹੀ ਵਜੋਂ ਹਿੱਸਾ ਲਿਆ। ਉਨ੍ਹਾਂ ਦੀ ਸਿਆਸੀ, ਮਾਲੀ, ਪ੍ਰਬੰਧਕੀ ਅਤੇ ਧਾਰਮਿਕ ਸੂਝ ਕਰਕੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਗੁਰੂ-ਘਰ ਦਾ ਦੀਵਾਨ ਨਿਯੁਕਤ ਕਰ ਦਿੱਤਾ। ਭਾਈ ਮਨੀ ਸਿੰਘ ਇਕ ਸੁਚੱਜੇ ਕਥਾਕਾਰ ਅਤੇ ਵਿਆਖਿਆਕਾਰ ਵੀ ਸਨ। ਦਮਦਮਾ ਸਾਹਿਬ ਵਿਖੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਜੀ ਦੀ ਬਾਣੀ ਭਾਈ ਸਾਹਿਬ ਪਾਸੋਂ ਬੀੜ ਵਿਚ ਦਰਜ ਕਰਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਅੰਤਿਮ ਰੂਪ ਦਿੱਤਾ। ਇਹ ਬੀੜ ਅੱਜ ਕਲ ਦਮਦਮੀ ਬੀੜ ਨਾਂ ਨਾਲ ਪ੍ਰਚਲਿਤ ਹੈ ਅਤੇ ਗੁਰੂ ਪਦਵੀ ਇਸੇ ਬੀੜ ਨੂੰ ਪ੍ਰਾਪਤ ਹੈ।

ਸੋਢੀ ਹਰਿ ਜੀ ਦੀ ਮ੍ਰਿਤੂ ਤੋਂ ਬਾਅਦ ਮਾਤਾ ਸੁੰਦਰੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪ ਕੇ ਸ੍ਰੀ ਅੰਮ੍ਰਿਤਸਰ ਭੇਜਿਆ। ਮੁਗ਼ਲ ਹਕੂਮਤ ਦੇ ਤਸ਼ੱਦਦ ਕਰ ਕੇ ਕਈਆਂ ਸਾਲਾਂ ਤੋਂ ਇੱਥੇ ਦੀਵਾਲੀ ਅਤੇ ਵੈਸਾਖੀ ਦੇ ਇਕੱਠ ਨਹੀਂ ਸਨ ਹੋ ਸਕੇ। ਭਾਈ ਜੀ ਨੇ ਸੂਬਾ ਲਾਹੌਰ ਨੂੰ ਪੰਜ ਹਜ਼ਾਰ ਰੁਪਏ ਦੇਣੇ ਮੰਨ ਕੇ ਬੰਦੀ ਛੋੜ ਦਿਵਸ (ਦੀਵਾਲੀ) ਦੇ ਜੋੜ-ਮੇਲੇ ਦੀ ਮਨਜ਼ੂਰੀ ਲੈ ਲਈ। ਮੁਗ਼ਲ ਹਕੂਮਤ ਦੇ ਦਿਲ ਵਿਚ ਖੋਟ ਸੀ ਅਤੇ ਉਹ ਇਸ ਇਕੱਠ ਨੂੰ ਸਿੱਖ ਨਸਲਕੁਸ਼ੀ ਦੇ ਇਕ ਮੌਕੇ ਵਜੋਂ ਵਰਤਣਾ ਚਾਹੁੰਦੀ ਸੀ। ਭਾਈ ਮਨੀ ਸਿੰਘ ਜੀ ਨੂੰ ਇਸ ਯੋਜਨਾ ਦਾ ਪਤਾ ਲੱਗ ਗਿਆ ਅਤੇ ਉਨ੍ਹਾਂ ਸੁਨੇਹੇ ਭੇਜ ਕੇ ਬੰਦੀਛੋੜ ਦਿਵਸ (ਦੀਵਾਲੀ) ਦੇ ਜੋੜ-ਮੇਲੇ 'ਤੇ ਹੋਣ ਵਾਲਾ ਇਕੱਠ ਰੋਕ ਦਿੱਤਾ। ਨਤੀਜਾ ਇਹ ਹੋਇਆ ਕਿ ਸ੍ਰੀ ਅੰਮ੍ਰਿਤਸਰ ਵਿਖੇ ਜੋੜ-ਮੇਲਾ ਨਾ ਲੱਗ ਸਕਿਆ ਅਤੇ ਨਾ ਹੀ ਨਿਸ਼ਚਿਤ ਰਕਮ ਤਾਰੀ ਜਾ ਸਕੀ। ਵਾਅਦਾ-ਖ਼ਿਲਾਫੀ ਦਾ ਦੋਸ਼ ਲਾ ਕੇ ਭਾਈ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਜਾਇਆ ਗਿਆ। ਜਦ ਕਈ ਤਰ੍ਹਾਂ ਦੇ ਲੋਭ ਲਾਲਚ ਕੰਮ ਨਾ ਆਏ ਤਾਂ ਓੜਕ ਜ਼ਕਰੀਆਂ ਖਾਂ ਨੇ ਭਾਈ ਮਨੀ ਸਿੰਘ ਜੀ ਦਾ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦੇਣ ਦਾ ਹੁਕਮ ਸੁਣਾਇਆ। ਭਾਈ ਮਨੀ ਸਿੰਘ ਦੀ ਸ਼ਹੀਦੀ ੧੭੩੪ ਈ. ਨੂੰ ਨਖਾਸ ਚੌਂਕ, ਲਾਹੌਰ ਵਿਖੇ ਹੋਈ। ਭਾਈ ਮਨੀ ਸਿੰਘ ਗੁਰੂ-ਘਰ ਦੇ ਅਨਿੰਨ ਸੇਵਕ, ਸੂਰਬੀਰ ਯੋਧੇ, ਕੁਸ਼ਲ ਪ੍ਰਬੰਧਕ ਅਤੇ ਵਿਦਵਾਨ ਵਿਅਕਤੀ ਸਨ ਅਤੇ ਇਨ੍ਹਾਂ ਗੁਣਾਂ ਕਰ ਕੇ ਹੀ ਹਕੂਮਤ ਦੀਆਂ ਅੱਖਾਂ ਵਿਚ ਰੜਕਦੇ ਸਨ। ਮੁਗ਼ਲ ਹਕੂਮਤ ਭਾਈ ਜੀ ਨੂੰ ਸ਼ਹੀਦ ਕਰ ਕੇ ਸਿੱਖ ਕੌਮ ਨੂੰ ਨਿਪੁੰਨ ਆਗੂ ਤੋਂ ਸੱਖਣਾ ਕਰਨਾ ਚਾਹੁੰਦੀ ਸੀ ਅਤੇ ਉਸ ਨੇ ਅਜਿਹਾ ਹੀ ਕੀਤਾ। ■

# ਬਾਬਾ ਬੁੱਢਾ ਜੀ

*-ਸ. ਸਿਮਰਜੀਤ ਸਿੰਘ**

ਗੁਰੂ-ਕਾਲ ਅੰਦਰ ਅਨੇਕ ਸੱਚੇ ਸੁਹਿਰਦ ਸਿੱਖ ਹੋਏ ਹਨ, ਜਿਨ੍ਹਾਂ ਦਾ ਜ਼ਿਕਰ ਬੜੇ ਮਾਣ ਨਾਲ ਕੀਤਾ ਜਾ ਸਕਦਾ ਹੈ। ਸਿੱਖ ਧਰਮ ਨੂੰ ਇਸ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿੱਥੇ ਸੁੱਚੇ ਰੂਹਾਨੀ ਗੁਣਾਂ ਦੀ ਇਕ ਮਹਿਕਾਂ ਲੱਦੀ ਪਟਾਰੀ ਦੇ ਰੂਪ ਵਿਚ ਸਾਰੀ ਲੋਕਾਈ ਦੇ ਸਮੁੱਚੇ ਕਲਿਆਣ ਹਿੱਤ ਪ੍ਰਸਤੁਤ ਕੀਤਾ, ਉੱਥੇ ਗੁਰੂ ਜੀ ਦੁਆਰਾ ਸਥਾਪਿਤ ਸਿੱਖ ਧਰਮ ਵਿਚ ਅਤੀ ਨਿੱਗਰ ਨੈਤਿਕਚਾਰ, ਵਿਅਕਤੀਗਤ ਆਚਰਨ ਤੇ ਸਦਾਚਾਰ ਦੀ ਵੀ ਇਕ ਕਸਵੱਟੀ ਨਿਰਧਾਰਿਤ ਕੀਤੀ ਗਈ। ਗੁਰੂ ਜੀ ਨੇ ਰੂਹਾਨੀਅਤ ਨੂੰ ਸਮਾਜਿਕ ਦਾਇਰੇ ਵਿਚ ਕਮਾਉਣ ਵਾਸਤੇ ਉਸ ਸਮੇਂ ਦੀ ਲੋਕਾਈ ਦੀ ਆਦਰਸ਼ ਅਗਵਾਈ ਕੀਤੀ। ਉਨ੍ਹਾਂ ਨੇ ਸਪਸ਼ਟ ਕੀਤਾ ਕਿ ਗ੍ਰਿਹਸਥ ਮਾਰਗ ਤੋਂ ਉੱਚਾ-ਸੁੱਚਾ ਹੋਰ ਕੋਈ ਧਰਮ ਨਹੀਂ। ਗੁਰੂ ਜੀ ਨੇ ਧਰਮ ਨੂੰ ਕਰਮਕਾਂਡੀ ਪੂਜਾ-ਉਪਾਸਨਾ ਨਾਲੋਂ ਨਿਖੇੜ, ਸੰਸਾਰ ਰੂਪੀ ਧਰਮ-ਅਸਥਾਨ ਵਿਚ ਨਾਮ ਜਪਣਾ, ਵੰਡ ਛਕਣਾ ਅਤੇ ਸੁਕ੍ਰਿਤ ਕਰਨਾ ਧਰਮ ਦੀ ਵਿਵਹਾਰਕ ਪਰਿਭਾਸ਼ਾ ਵਜੋਂ ਪ੍ਰਦਾਨ ਕਰ ਕੇ ਲਾਗੂ ਵੀ ਕੀਤੀ। ਗੁਰੂ ਜੀ ਨੇ ਸਰਬ-ਸਾਧਾਰਨ ਲੋਕਾਈ ਦੇ ਸਾਹਮਣੇ ਜਿੱਥੇ ਆਦਰਸ਼ ਵਿਅਕਤੀਗਤ ਜੀਵਨ ਦੀ ਵਿਸਮਾਦੀ ਉਦਾਹਰਨ ਰੱਖੀ, ਉੱਥੇ ਸਿੱਖੀ ਅਸੂਲਾਂ ਦੇ ਅਮਲੀ ਮਨੁੱਖਾਂ ਦੀ ਵੀ ਘਾੜਤ ਘੜੀ। ਜਿਹੜੇ ਮਨੁੱਖ ਗੁਰੂ ਜੀ ਦੀ ਸਿੱਖੀ ਕਸਵੱਟੀ 'ਤੇ ਪੂਰੇ-ਪੂਰੇ ਉਤਰੇ, ਉਹ ਸਹੀ ਅਰਥਾਂ ਵਿਚ ਗੁਰਸਿੱਖ ਅਤੇ ਗੁਰਮੁਖ ਅਖਵਾਏ। ਸਮੁੱਚੇ ਗੁਰੂ-ਕਾਲ ਦੇ ਹਜ਼ਾਰਾਂ ਗੁਰਸਿੱਖਾਂ-ਗੁਰਮੁਖਾਂ ਅੰਦਰ ਬਿਨਾਂ ਕਿਸੇ ਉਜ਼ਰ ਦੇ ਬਾਬਾ ਬੁੱਢਾ ਜੀ ਦਾ ਪ੍ਰਥਮ ਸਥਾਨ ਰੱਖਿਆ ਜਾਂਦਾ ਹੈ। ਬਾਬਾ ਬੁੱਢਾ ਜੀ ਨੇ ਗੁਰ-ਉਪਦੇਸ਼ ਨੂੰ ਇਕ ਸਦੀ ਤੋਂ ਵੀ ਵਧੇਰੇ ਸਮੇਂ ਤਕ ਕਮਾ ਕੇ ਗੁਰੂ-ਘਰ 'ਚ ਮਹਾਨਤਮ ਰੁਤਬਾ ਹਾਸਲ ਕੀਤਾ।

ਸਿੱਖ ਇਤਿਹਾਸ ਦੀ ਮਹਾਨ ਸ਼ਖ਼ਸੀਅਤ ਬਾਬਾ ਬੁੱਢਾ ਜੀ ਦਾ ਜਨਮ ੭ ਕੱਤਕ, ਸੰਮਤ ੧੫੬੩ (੧੫੦੬ ਈ.) ਨੂੰ ਭਾਈ ਸੁੱਘਾ (ਰੰਧਾਵਾ) ਜੀ ਦੇ ਘਰ ਮਾਤਾ ਗੌਰਾਂ ਜੀ ਦੀ ਕੁੱਖੋਂ ਪਿੰਡ ਕੱਥੂਨੰਗਲ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਹੋਇਆ। ਮਾਤਾ-ਪਿਤਾ ਜੀ ਨੇ ਆਪ ਜੀ ਦਾ ਨਾਂ 'ਬੂੜਾ' ਰੱਖਿਆ ਸੀ।੧੫੧੮ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਸੇਵਕ ਬਣ ਕੇ ਸਿੱਖੀ ਵਿਚ ਸ਼ਾਮਲ ਹੋ ਗਏ।ਬਾਬਾ ਬੁੱਢਾ ਜੀ ਸਿੱਖ ਇਤਿਹਾਸ ਵਿਚ ਅਜਿਹੀ ਮਾਣਯੋਗ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਸਿੱਖਾਂ ਦੇ ਪਹਿਲੇ ਛੇ ਗੁਰੂ ਸਾਹਿਬਾਨ ਦੀ ਸੰਗਤ ਦਾ ਨਿੱਘ ਮਾਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਬਾਬਾ ਬੁੱਢਾ ਜੀ ਬਚਪਨ ਵਿਚ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੰਗਤ ਵਿਚ ਆ ਕੇ ਗੁਰੂ-ਕਿਰਪਾ ਦੇ ਪਾਤਰ ਬਣੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਪੰਜ ਗੁਰੂ ਸਾਹਿਬਾਨ ਨੂੰ ਗੱਦੀ 'ਤੇ ਬਿਰਾਜਮਾਨ ਹੋਣ ਦੀਆਂ ਰਸਮਾਂ ਨਿਭਾਉਣ ਦਾ ਸ਼ੁਭ ਕੰਮ

*ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਕਰਦੇ ਰਹੇ ਅਤੇ ਇਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਵੀ ਇਹ ਸੁਭਾਗ ਆਪ ਜੀ ਦੇ ਉੱਤਰਾਧਿਕਾਰੀਆਂ ਨੂੰ ਪ੍ਰਾਪਤ ਹੋਇਆ।

ਬਾਬਾ ਬੁੱਢਾ ਜੀ ਦੇ ਪੂਰਵਜਾਂ ਬਾਰੇ ਇਤਿਹਾਸਕਾਰ ਦੱਸਦੇ ਹਨ ਕਿ ਇਨ੍ਹਾਂ ਦੀ ਅੰਸ-ਬੰਸ ਦਾ ਮੋਢੀ ਰੰਧਾਵਾ ਸੀ। ਸਰ ਇੱਬਟਸਨ ਦੀ ਪੁਸਤਕ 'ਪੰਜਾਬ ਕਾਸਟਸ' ਵਿਚ ਇਨ੍ਹਾਂ ਨੂੰ ਭੱਟੀ ਰਾਜਪੂਤਾਂ ਵਿੱਚੋਂ ਦਰਸਾਇਆ ਗਿਆ ਹੈ। ਇਹ ਬਾਰ੍ਹਵੀਂ ਸਦੀ ਵਿਚ ਰਾਜਸਥਾਨ ਦੇ ਬੀਕਾਨੇਰ ਖੇਤਰ 'ਚੋਂ ਆ ਕੇ ਪੰਜਾਬ ਦੇ ਮਾਲਵਾ ਖੇਤਰ ਵਿਚ ਆਬਾਦ ਹੋ ਗਏ। ਇੱਥੇ ਇਨ੍ਹਾਂ ਦੇ ਸੰਬੰਧ ਚਹਿਲਾਂ ਨਾਲ ਕੋਈ ਚੰਗੇ ਨਾ ਰਹੇ। ਇਕ ਵਾਰ ਚਹਿਲਾਂ ਨੇ ਰੰਧਾਵਿਆਂ ਨੂੰ ਇਕ ਬਾਰਾਤ ਵਿਚ ਘੇਰ ਕੇ ਅੱਗ ਲਗਾ ਦਿੱਤੀ ਜਿਸ ਕਾਰਨ ਰੰਧਾਵਿਆਂ ਦਾ ਬਹੁਤ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਇਸ ਕਾਰਨ ਬਹੁਤੇ ਰੰਧਾਵੇ ਮਾਲਵਾ ਖੇਤਰ ਛੱਡ ਕੇ ਮਾਝੇ ਦੇ ਅਜੋਕੇ ਕੱਥੂਨੰਗਲ ਖੇਤਰ ਵਿਚ ਜਾ ਕੇ ਆਬਾਦ ਹੋ ਗਏ।

ਕੱਥੂਨੰਗਲ ਸ੍ਰੀ ਅੰਮ੍ਰਿਤਸਰ ਤੋਂ ਬਟਾਲੇ ਨੂੰ ਜਾਂਦੇ ਰਸਤੇ ਵਿਚ ਸ੍ਰੀ ਅੰਮ੍ਰਿਤਸਰ ਤੋਂ ੨੦ ਕਿਲੋਮੀਟਰ ਅਤੇ ਬਟਾਲੇ ਤੋਂ ੧੮ ਕਿਲੋਮੀਟਰ ਦੀ ਦੂਰੀ 'ਤੇ ਹੈ। ਕੱਥੂਨੰਗਲ ਦਾ ਪੁਰਾਣਾ ਨਾਂ ਗੱਗੋਨੰਗਲ ਸੀ। ਸ੍ਰੀ ਗੱਗੋ ਬਾਬਾ ਬੁੱਢਾ ਜੀ ਦੇ ਦਾਦਾ ਜੀ ਦਾ ਨਾਂ ਸੀ। ਗੱਗੋ ਦੇ ਪਿਤਾ ਜੀ ਦਾ ਨਾਂ ਰਾਜਾ ਦਲ ਸੀ, ਜਿਨ੍ਹਾਂ ਨੇ ਚਵਿੰਡਾ ਦੇਵੀ ਪਿੰਡ ਵਸਾਇਆ ਸੀ। ਸੀਨਾ-ਬ-ਸੀਨਾ ਚੱਲੀ ਆ ਰਹੀ ਕਥਾ ਅਨੁਸਾਰ ਇਹ ਉਹ ਸਥਾਨ ਹੈ ਜਿੱਥੇ ਸੁਰਾਂ-ਅਸੁਰਾਂ ਵਿਚਕਾਰ ਭਿਆਨਕ ਯੁੱਧ ਹੋਇਆ ਸੀ। ਇਸ ਸਥਾਨ 'ਤੇ ਦੇਵੀ ਨੇ ਚੰਡ ਅਤੇ ਮੁੰਡ ਸ਼ਕਤੀਸ਼ਾਲੀ ਰਾਕਸ਼ਾਂ ਦਾ ਵਧ ਕੀਤਾ ਸੀ ਜਿਸ ਕਾਰਨ ਇਸ ਜਗ੍ਹਾ ਦਾ ਨਾਂ ਚਮੁੰਡਾ ਦੇਵੀ ਪੈ ਗਿਆ ਅਤੇ ਅੱਜਕਲ੍ਹ ਇਸ ਨੂੰ ਚਵਿੰਡਾ ਦੇਵੀ ਕਿਹਾ ਜਾਂਦਾ ਹੈ। ਇਸ ਥਾਂ ਉੱਪਰ ਉੱਚੇ ਵੀਰਾਨ ਥੇਹ ਸਨ। ਜਦੋਂ ਰਾਜੇ ਦਲ ਨੇ ਇਹ ਨਗਰ ਵਸਾਇਆ ਤਾਂ ਸਭ ਤੋਂ ਪਹਿਲਾਂ ਚਵਿੰਡਾ ਦੇਵੀ ਦਾ ਮੰਦਿਰ ਬਣਾਇਆ ਅਤੇ ਬਟਾਲੇ ਦੇ ਬ੍ਰਾਹਮਣ ਤੋਂ ਇਸ ਦੇਵੀ ਦੀ ਮੂਰਤੀ ਲਿਆ ਕੇ ਇਸ ਸਥਾਨ 'ਤੇ ਸਥਾਪਿਤ ਕੀਤੀ। ਜਿਸ ਸਥਾਨ 'ਤੇ ਬ੍ਰਾਹਮਣ ਅਤੇ ਰਾਜੇ ਦਲ ਦੀ ਮਿਲਣੀ ਹੋਈ ਉਹ ਸਥਾਨ ਘਸੀਟਪੁਰਾ (ਬਟਾਲਾ) ਹੈ, ਜਿੱਥੇ ਹੁਣ ਵੀ ਖੂਹੀ ਅਤੇ ਪਿੱਪਲੀ ਦਾ ਇਕ ਦਰੱਖ਼ਤ ਹੈ। ਰਾਜੇ ਦਲ ਦੇ ਪਿਤਾ ਪੋਪਟ ਨੇ ਬਟਾਲਾ ਵਸਾਇਆ ਸੀ ਅਤੇ ਇਸ ਦੇ ਪੁੱਤਰ ਗੱਗੋ ਨੇ ਚਵਿੰਡਾ ਦੇਵੀ ਤੋਂ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸ਼ਾਹੀ ਸੜਕ ਦੇ ਖੱਬੇ ਹੱਥ ਗੱਗੋਨੰਗਲ ਪਿੰਡ ਵਸਾਇਆ ਅਤੇ ਇੱਥੇ ਹੀ ਇਕ ਕਿਲ੍ਹਾ ਬਣਵਾਇਆ, ਜਿਸ ਦੀਆਂ ਚਾਰੇ ਨੁੱਕਰਾਂ 'ਤੇ ਚਾਰ ਗੋਲ ਮੀਨਾਰ ਸਨ ਅਤੇ ਅੰਦਰ ਇਕ ਖੂਹ ਸੀ।

ਗੱਗੋ ਦੀਆਂ ਦੋ ਪਤਨੀਆਂ ਸਨ— ਨਿਹਾਲੀ ਅਤੇ ਭਾਗਾਂ। ਨਿਹਾਲੀ ਦੇ ਪੰਜ ਪੁੱਤਰ ਤੇ ਭਾਗਾਂ ਦੇ ਤਿੰਨ ਪੁੱਤਰ ਸਨ। ਅੱਜਕਲ੍ਹ ਵੀ ਪਿੰਡ ਦੀਆਂ ਦੋ ਪੱਤੀਆਂ ਨਿਹਾਲੀ ਤੇ ਭਾਗਾਂ ਦੇ ਨਾਂ 'ਤੇ ਹਨ। ਸ੍ਰੀ ਗੱਗੋ ੨੨ ਪਿੰਡਾਂ ਦਾ ਮਾਲਕ ਸੀ, ਹੁਣ ਵੀ ਚਵਿੰਡਾ ਦੇਵੀ ਨੂੰ 'ਬਾਈਵਾਸ ਚਵਿੰਡਾ' ਕਿਹਾ ਜਾਂਦਾ ਹੈ। ਗੱਗੋ ਨੰਗਲ ਦੇ ਕਿਲ੍ਹੇ ਦੇ ਸਾਹਮਣੇ ਥੋੜ੍ਹੀ ਜਿਹੀ ਦੂਰੀ 'ਤੇ ਗੱਗੋ ਦਾ ਸਸਕਾਰ ਕੀਤਾ ਗਿਆ ਤੇ ਸਮਾਧ ਵਜੋਂ ਪੁਰਾਣੀ ਰੀਤ

ਅਨੁਸਾਰ ਅੱਠ-ਨੁੱਕਰਾ ਥੜ੍ਹਾ ਬਣਾ ਦਿੱਤਾ ਗਿਆ। ਇਹ ਉਹੀ ਸਥਾਨ ਹੈ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਬਾ ਬੁੱਢਾ ਜੀ ਨਾਲ ਪਹਿਲੀ ਵਾਰ ੧੫੧੯ ਈ. ਵਿਚ ਮੇਲ ਹੋਇਆ ਸੀ। ਉਸ ਸਮੇਂ ਬਾਬਾ ਬੁੱਢਾ ਜੀ ਦੀ ਉਮਰ ੧੧-੧੨ ਸਾਲ ਦੀ ਸੀ ਅਤੇ ਇਹ ਆਪਣੇ ਦਾਦਾ ਗੱਗੋ ਦੀ ਸਮਾਧ ਦੇ ਨਜ਼ਦੀਕ ਪਰਮਾਤਮਾ ਦੇ ਧਿਆਨ ਵਿਚ ਬੈਠ ਜਾਇਆ ਕਰਦੇ ਸੀ। ਜਦੋਂ ਬੂੜਾ ਜੀ ਦਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਨਾਲ ਮੇਲ ਹੋਇਆ ਤਾਂ ਬਾਲਕ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਕਿਹਾ ਕਿ ਮੇਰਾ ਉੱਧਾਰ ਕਰੋ। ਗੁਰੂ ਜੀ ਨੇ ਬਾਲਕ ਨੂੰ ਪੁੱਛਿਆ ਕਿ ਤੈਨੂੰ ਕੀ ਦੁੱਖ ਹੈ? ਤਾਂ ਬਾਲਕ ਨੇ ਦੱਸਿਆ ਕਿ ਸਾਡੇ ਪਿੰਡ ਮੁਗ਼ਲਾਂ ਨੇ ਹਮਲਾ ਕਰ ਦਿੱਤਾ ਸੀ; ਉਨ੍ਹਾਂ ਨੇ ਸਾਰੀਆਂ ਕੱਚੀਆਂ-ਪੱਕੀਆਂ ਫ਼ਸਲਾਂ ਵੱਢ ਲਈਆਂ ਤਾਂ ਮੇਰੇ ਮਨ ਵਿਚ ਇਹ ਵਿਚਾਰ ਆਈ ਕਿ ਜੇਕਰ ਇਨ੍ਹਾਂ ਡਾਢਿਆਂ ਦਾ ਹੱਥ ਕਿਸੇ ਨੇ ਡਰਦੇ ਨਹੀਂ ਫੜਿਆ ਤਾਂ ਉਸ ਯਮ ਦਾ ਹੱਥ ਫੜਨ ਵਾਲਾ ਕੌਣ ਹੈ? ਗੁਰੂ ਜੀ ਨੇ ਬਾਲਕ ਦੀਆਂ ਇਹ ਗੱਲਾਂ ਸੁਣ ਕੇ ਕਿਹਾ ਕਿ ਤੇਰੀ ਮੱਤ ਤਾਂ ਬੁੱਢਿਆਂ ਵਾਲੀ ਹੈ ਅਰਥਾਤ ਤੇਰੇ ਵਿਚਾਰ ਬਹੁਤ ਉੱਚ-ਕੋਟੀ ਦੇ ਹਨ। ਗੁਰੂ ਜੀ ਨੇ ਬਾਲਕ ਨੂੰ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਅਤੇ ਉਸ ਦਿਨ ਤੋਂ ਆਪ ਜੀ ਦਾ ਨਾਂ 'ਬੂੜਾ' ਤੋਂ 'ਬੁੱਢਾ' ਹੋ ਗਿਆ। ਗੁਰੂ ਜੀ ਬਾਲਕ ਬੁੱਢਾ ਜੀ ਨਾਲ ਭਾਈ ਸੁੱਘਾ ਜੀ ਦੇ ਕਿਲ੍ਹੇ ਵਿਚ ਗਏ, ਜਿੱਥੇ ਮਾਤਾ ਗੌਰਾਂ ਜੀ ਨੇ ਆਪ ਜੀ ਦੀ ਬਹੁਤ ਸੇਵਾ ਕੀਤੀ।'ਛਜਰਾ ਨਸਬ ਕੈਫ਼ਿਅਤ ਥੇਹ ਮੌਜਯ ਕੱਥੂਨੰਗਲ' ੧੯੬੫ ਈ. ਵਿਚ ਲਿਖਿਆ ਹੈ:-

*"ਮੁੱਸਮੀ ਗੱਗੋ ਕੌਮ ਜੱਟ ਗੋਤ ਰੰਧਾਵਾ ਮੂਰਸ ਨੇ ਚਵਿੰਡਾ ਸੇ ਉਠਕਰ ਜੰਗਲ ਵਿਰਾਨ ਕੋ ਬਾ-ਇਜਾਜ਼ਤ ਆਪਣੇ ਨਾਮ ਪਰ ਗੱਗੋਨੰਗਲ ਰੱਖਾ, ਚੰਦ ਮੁਦਾਤ ਯਹੀ ਨਾਮ ਮਸ਼ਹੂਰ ਰਹਾ, ਮਗਰ ਅਹਦੇ ਬਾਦਸ਼ਾਹੀ ਕੇ ਮੁੱਸਮੀ ਕੱਥੂਸ਼ਾਹ ਬੇਟਾ ਮੂਰਸ ਆਹਲਾ ਸ਼ਹਰ ਦਿਹਲੀ ਮੇਂ ਮਾਮਲਾ ਅਦਾ ਕੀਆ ਕਰਤਾ ਥਾ, ਉਸ ਅਯਾਮ ਸੇ ਗਾਓਂ ਕਾ ਨਾਮ ਕੱਥੂਨੰਗਲ ਮਸ਼ਹੂਰ ਹੂਆ। ੩੩੮ ਬਰਸ ਉਸ ਜਗਹ ਕਦੀਮ ਪਰ ਆਬਾਦ ਰਹਾ, ੧੧੨ ਬਰਸ ਹੁਏ ਕਿਲਤ ਆਬਾਦੀ, ਮਾਰਧਾੜ ਸਿੱਖਾਂ, ਇਨਕੇ ਦੂਸਰੀ ਜਗਹ ਮਲਕਾਂ ਨੇ ਆਬਾਦੀ ਜਦੀਦ ਕਾਇਮ ਕਰ ਲੀ, ਤਬ ਸੇ ਆਜ ਤਕ ਵਹਾ ਅਬਾਦੀ ਕਭੀ ਵਿਰਾਨ ਨਹੀਂ ਹੂਆ ਔਰ ਏਕ ਥੇਹ ਪੁਰਾਨਾ ਮਲਕੀਅਤ ਸ਼ਾਮਲਾਟ ਥੇਹ ਦਰਮਿਆਨ ਰਕਬਾ ਦੇਹ ਰਜਾ ਕੇ ਵਾਕਿਆ ਹੈ।"*

ਇਸੇ 'ਛਜਰਾ ਕੈਫ਼ਿਅਤ ਨਾਮੇ' ਵਿਚ ਅੱਗੋਂ ਗੱਗੋ ਦੀਆਂ ਇਸਤਰੀਆਂ ਤੇ ਪੁੱਤਰਾਂ ਦੇ ਚੁੰਡਾਂ-ਵੰਡ (ਜਾਇਦਾਦ ਵੰਡ) ਇਤਿਆਦਿ ਬਾਰੇ ਜ਼ਿਕਰ ਕੀਤਾ ਗਿਆ ਹੈ। ਇਸ ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ 'ਗੱਗੋਨੰਗਲ' ਤੋਂ 'ਕੱਥੂਨੰਗਲ' ਨਾਮ ਕਿਵੇਂ ਪਿਆ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਉਸ ਸਮੇਂ ਕਰਤਾਰਪੁਰ ਨਗਰ ਵਸਾ ਕੇ ਉੱਥੇ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਦਾ ਉਪਦੇਸ਼ ਦੇ ਦੁਨੀਆ ਦਾ ਉੱਧਾਰ ਕਰ ਰਹੇ ਸਨ। ਭਾਈ ਅਜਿੱਤਾ (ਰੰਧਾਵਾ) ਜੀ ਨੂੰ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਿੰਡ ਵਸਾਉਣ ਦੀ ਤਜਵੀਜ਼ ਕੀਤੀ ਸੀ ਤਾਂ ਪਿੰਡ ਦੇ ਲੋਕਾਂ ਨੇ ਆਪਣੀਆਂ ਜ਼ਮੀਨਾਂ ਉਸ ਦੇ ਹਵਾਲੇ ਕਰ ਦਿੱਤੀਆਂ। ਗੁਰੂ ਜੀ ਨੇ 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ' ਦਾ ਉਪਦੇਸ਼

ਸੰਗਤ ਨੂੰ ਦਿੱਤਾ। ਕ੍ਰੋੜੀ ਨਾਂ ਦੇ ਚੌਧਰੀ ਨੇ ਪਹਿਲਾਂ ਤਾਂ ਕੋਸ਼ਿਸ਼ ਕੀਤੀ ਕਿ ਕਰਤਾਰਪੁਰ ਨਾ ਵੱਸੇ ਪਰ ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਆਪਣੀ ੧੦੦ ਵਿਘੇ ਜ਼ਮੀਨ ਨਗਰ ਦੇ ਨਾਂ ਕਰ ਦਿੱਤੀ। ਭਾਈ ਦੁਨੀ ਚੰਦ ਅਤੇ ਹੋਰ ਕਿਤਨੇ ਹੀ ਸ਼ਰਧਾਲੂ ਆ ਕੇ ਕਰਤਾਰਪੁਰ ਵੱਸ ਗਏ। ਬਾਬਾ ਬੁੱਢਾ ਜੀ ਘਰ ਦਾ ਕੰਮ-ਕਾਰ ਸੰਭਾਲ ਕੇ ਰੋਜ਼ਾਨਾ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰੀ ਭਰਦੇ ਅਤੇ ਆਈ ਸੰਗਤ ਦੀ ਹੱਥੀਂ ਸੇਵਾ ਕਰਦੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵੀ ਬਾਬਾ ਜੀ ਨੂੰ ਬਹੁਤ ਪਿਆਰ ਕਰਦੇ ਸਨ। ਬਾਬਾ ਜੀ ਨੇ 'ਲੰਡੇ' ਅਤੇ 'ਟਾਕਰੀ' ਆਪਣੇ ਪਿਤਾ ਜੀ ਪਾਸੋਂ ਸਿੱਖੇ ਸਨ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਗੁਰੂ ਸਾਹਿਬ ਤੋਂ ਗੁਰਮੁਖੀ ਦਾ ਗਿਆਨ ਪ੍ਰਾਪਤ ਕੀਤਾ। ਗੁਰੂ ਜੀ ਦੇ ਹੁਕਮ ਅਨੁਸਾਰ ਆਪ ਸਤਿਗੁਰੂ ਜੀ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਪੜ੍ਹਦੇ। ਇਸ ਤਰ੍ਹਾਂ ਆਪ ਜੀ ਨੂੰ ਬਹੁਤ ਸਾਰੀ ਬਾਣੀ ਕੰਠ ਹੋ ਗਈ ਸੀ।

ਜਦੋਂ ਬਾਬਾ ਬੁੱਢਾ ਜੀ ਦੀ ਉਮਰ ਸਤਾਰ੍ਹਾਂ ਕੁ ਸਾਲ ਦੀ ਹੋਈ ਤਾਂ ਆਪ ਜੀ ਦੇ ਮਾਤਾ-ਪਿਤਾ ਨੇ ਆਪ ਜੀ ਦੀ ਸ਼ਾਦੀ ਅੱਚਲ ਪਿੰਡ ਦੇ ਵਸਨੀਕ ਬੀਬੀ ਮਿਰੋਆਂ ਜੀ ਨਾਲ ਪੂਰਨ ਗੁਰ-ਮਰਯਾਦਾ ਨਾਲ ਕੀਤੀ। ਆਪ ਜੀ ਦੇ ਵਿਆਹ ਵਿਚ ਗੁਰੂ ਜੀ ਦਾ ਪਰਵਾਰ ਵੀ ਸ਼ਾਮਲ ਹੋਇਆ।ਆਪ ਜੀ ਦੇ ਘਰ ਚਾਰ ਸਪੁੱਤਰਾਂ— ਭਾਈ ਸੁਧਾਰੀ ਜੀ, ਭਾਈ ਭਿਖਾਰੀ ਜੀ, ਭਾਈ ਮਹਿਮੂ ਜੀ, ਅਤੇ ਭਾਈ ਭਾਨਾ ਜੀ ਨੇ ਜਨਮ ਲਿਆ।

ਕੁਝ ਸਮਾਂ ਬਾਅਦ ਬਾਬਾ ਬੁੱਢਾ ਜੀ ਦੇ ਪਿਤਾ ਭਾਈ ਸੁੱਘਾ ਜੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਸਸਕਾਰ ਕਰ ਕੇ ਆਪ ਜੀ ਅਜੇ ਸਾਕ-ਸਨਬੰਧੀਆਂ ਨਾਲ ਘਰ ਹੀ ਆਏ ਸਨ ਕਿ ਬਾਬਾ ਜੀ ਦੇ ਮਾਤਾ ਗੌਰਾਂ ਜੀ ਵੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਿਨਾਂ ਵਿਚ ਮ੍ਰਿਤਕ ਦੇ ਅੰਤਿਮ ਸਮਾਗਮਾਂ ਵਿਚ ਬਹੁਤ ਵਹਿਮ-ਭਰਮ ਅਤੇ ਕਰਮ-ਕਾਂਡ ਕੀਤੇ ਜਾਂਦੇ ਸਨ। ਪਰੰਤੂ ਬਾਬਾ ਬੁੱਢਾ ਜੀ ਨੇ ਆਪਣੇ ਮ੍ਰਿਤਕ ਮਾਪਿਆਂ ਦੇ ਸੰਬੰਧ ਵਿਚ ਗੁਰਮਤਿ ਦੀ ਛਤਰ-ਛਾਇਆ ਹੇਠ ਸਭ ਕਰਮ-ਕਾਂਡਾਂ ਨੂੰ ਠੁਕਰਾ ਕੇ ਪੂਰਨ ਗੁਰਸਿੱਖ ਹੋਣ ਦਾ ਸਬੂਤ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਆਪ ਜੀ ਦੇ ਸਿਰ 'ਤੇ ਦਸਤਾਰ ਸਜਾ ਕੇ ਆਪ ਨੂੰ ਪਰਵਾਰ ਦੀ ਜ਼ਿੰਮੇਵਾਰੀ ਸੰਭਾਲਣ ਦਾ ਅਤੇ ਸਮਾਜ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਦੇ ਹੋਏ ਹਰ ਇਕ ਦੇ ਦੁੱਖ-ਸੁਖ ਵਿਚ ਸ਼ਾਮਲ ਹੋਣ ਦਾ ਉਪਦੇਸ਼ ਦਿੱਤਾ।ਬਾਬਾ ਬੁੱਢਾ ਜੀ, ਮਾਤਾ-ਪਿਤਾ ਜੀ ਦੇ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਪਰਵਾਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਬਾਖੂਬੀ ਨਿਭਾਉਂਦੇ ਹੋਏ ਕਿਰਤ ਕਰ ਕੇ ਗ੍ਰਿਹਸਥ ਧਰਮ ਦੀ ਪਾਲਣਾ ਕਰਦੇ ਰਹੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉੱਤਰਾਧਿਕਾਰੀ ਦੀ ਚੋਣ ਕਰਨੀ ਸੀ ਤੇ ਆਪਣੀ ਜੋਤ ਭਾਈ ਲਹਿਣਾ ਜੀ ਵਿਚ ਪਰਵਰਤਿਤ ਕਰਨੀ ਸੀ ਤਾਂ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਤਖ਼ਤ 'ਤੇ ਬਿਠਾਇਆ ਤੇ ਤਿਲਕ ਲਗਾਉਣ ਲਈ ਬਾਬਾ ਬੁੱਢਾ ਜੀ ਨੂੰ ਹੀ ਆਖਿਆ। ਜੂਨ ੧੫੩੯ ਈ. ਵਿਚ ਆਪਣਾ ਅੰਗ ਜਾਣ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਬਣਾ ਦਿੱਤਾ, ਜਿਸ ਦਾ ਜ਼ਿਕਰ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਕਰਦੇ ਹਨ:

*ਜਦਪਿ ਸੇਵਕ ਸਿਖ ਥੇ ਔਰੈਂ।*

*ਸ੍ਰੀ ਬੁੱਢੈ ਲੌ ਅਨ ਕੈ ਗੌਰੈਂ।*

ਸ੍ਰੀ ਗੁਰੂ ਅੰਗਦ ਦੇਵ ਜੀ ਗੁਰਿਆਈ ਪ੍ਰਾਪਤ ਕਰ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਅਨੁਸਾਰ ਖਡੂਰ ਸਾਹਿਬ ਆ ਗਏ। ਖਡੂਰ ਸਾਹਿਬ ਆ ਕੇ ਉਨ੍ਹਾਂ ਨੇ ਨਵੀਂ ਧਰਮਸ਼ਾਲ ਸਥਾਪਿਤ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਗੁਰਗੱਦੀ ਦੇ ਝਗੜੇ ਕਾਰਨ ਮਾਤਾ ਭਿਰਾਈ ਜੀ ਪਾਸ ਗੁਪਤਵਾਸ ਹੋ ਗਏ। ਸੰਗਤਾਂ ਗੁਰੂ-ਦਰਸ਼ਨਾਂ ਦੀ ਤਾਂਘ ਵਿਚ ਉਤਾਵਲੀਆਂ ਹੋ ਗਈਆਂ। ਮਾਤਾ ਭਿਰਾਈ ਜੀ ਰਾਹੀਂ ਬਾਬਾ ਬੁੱਢਾ ਜੀ ਨੇ ਗੁਰੂ ਜੀ ਦਾ ਗੁਪਤ ਨਿਵਾਸ ਅਸਥਾਨ ਲੱਭ ਲਿਆ।ਬਾਬਾ ਬੁੱਢਾ ਜੀ ਨੇ ਭਾਈ ਬਲਵੰਡ ਜੀ ਨੂੰ ਕੀਰਤਨ ਕਰਨ ਲਈ ਕਿਹਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਇਲਾਹੀ ਬਾਣੀ ਦਾ ਕੀਰਤਨ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਬਾਹਰ ਆ ਗਏ। ਸੰਗਤਾਂ ਬਾਬਾ ਬੁੱਢਾ ਜੀ ਦੀ ਅਗਵਾਈ ਵਿਚ ਗੁਰੂ-ਦਰਸ਼ਨ ਕਰ ਕੇ ਤ੍ਰਿਪਤ ਹੋ ਗਈਆਂ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਯਾਦਗਾਰੀ ਅਸਥਾਨ ਕਰਤਾਰਪੁਰ ਵੱਲ ਰਾਵੀ ਦਰਿਆ ਦਾ ਰੁਖ਼ ਹੋਣ ਕਰਕੇ, ਹਰ ਸਾਲ ਹੜ੍ਹ ਆਉਣ ਕਾਰਨ ਨਗਰ ਪਾਣੀ ਦੀ ਲਪੇਟ ਵਿਚ ਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਂ 'ਤੇ ਇਕ ਯਾਦਗਾਰੀ ਨਗਰ ਵਸਾਉਣ ਦੀ ਯੋਜਨਾ ਬਣਾਈ। ਇਸ ਕੰਮ ਲਈ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਸਾਹਿਬ ਦੇ ਪਿਆਰੇ ਸਿੱਖ ਭਾਈ ਕਮਲੀਆ ਜੀ ਨੂੰ ਬਾਬਾ ਬੁੱਢਾ ਜੀ ਦੇ ਘਰ ਭੇਜ ਕੇ ਨਵਾਂ ਨਗਰ ਵਸਾਉਣ ਦੀ ਯੋਜਨਾ ਬਾਰੇ ਜਾਣੂ ਕਰਵਾਇਆ। ਬਾਬਾ ਬੁੱਢਾ ਜੀ ਨੇ ਰਾਵੀ ਦਰਿਆ ਦੇ ਪਾਰ ਇਕ ਉੱਚੇ ਤੇ ਰਮਣੀਕ ਸਥਾਨ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਯਾਦ 'ਚ 'ਡੇਰਾ ਬਾਬਾ ਨਾਨਕ' ਨਾਂ ਦੇ ਨਗਰ ਦੀ ਨੀਂਹ ਰੱਖੀ। ਸ੍ਰੀ ਗੁਰੂ ਅੰਗਦ ਦੇਵ ਜੀ ਗੁਰਮੁਖੀ ਨੂੰ ਦੂਸਰੀਆਂ ਭਾਸ਼ਾਵਾਂ ਨਾਲੋਂ ਮਿਆਰੀ ਜਾਣ ਕੇ ਉਸ ਦਾ ਪ੍ਰਚਾਰ ਸੰਗਤ ਵਿਚ ਕਰਨਾ ਚਾਹੁੰਦੇ ਸਨ। ਇਸ ਕੰਮ ਲਈ ਉਨ੍ਹਾਂ ਨੇ ਬਾਬਾ ਬੁੱਢਾ ਜੀ ਦੀ ਜ਼ਿੰਮੇਵਾਰੀ ਲਾਈ ਅਤੇ ਬਾਬਾ ਜੀ ਨੇ ਸੰਗਤਾਂ ਨੂੰ ਗੁਰਮੁਖੀ ਪੜ੍ਹਾਉਣ ਦੀ ਸੇਵਾ ਦਾ ਕੰਮ ਬਾਖ਼ੂਬੀ ਨਿਭਾਇਆ ਅਤੇ ਇਸ ਲਈ ਇਕ ਪਾਠਸ਼ਾਲਾ ਵੀ ਖੋਲ੍ਹੀ।

ਖਡੂਰ ਸਾਹਿਬ ਵਿਖੇ ਇਕ ਸ਼ਿਵਨਾਥ ਨਾਮ ਦਾ ਤਪਾ ਰਹਿੰਦਾ ਸੀ, ਜੋ ਜੰਤਰਾਂ-ਮੰਤਰਾਂ ਦਾ ਡਰ ਦੇ ਕੇ ਭੋਲੇ-ਭਾਲੇ ਲੋਕਾਂ ਨੂੰ ਲੁੱਟਦਾ ਰਹਿੰਦਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਚਾਰ ਸਦਕਾ ਤਪੇ ਦੇ ਭਰਮ-ਜਾਲ ਤੋਂ ਸੰਗਤ ਸੁਚੇਤ ਹੋ ਗਈ ਸੀ। ਇਕ ਵਾਰ ਬਰਸਾਤ ਦੇ ਮਹੀਨੇ ਵਿਚ ਮੀਂਹ ਨਹੀਂ ਸੀ ਪੈ ਰਿਹਾ ਜਿਸ ਕਾਰਨ ਫ਼ਸਲਾਂ ਸੁੱਕ ਰਹੀਆਂ ਸਨ। ਕੁਝ ਅੰਧ-ਵਿਸ਼ਵਾਸੀ ਲੋਕਾਂ ਨੇ ਤਪੇ ਅੱਗੇ ਮੀਂਹ ਪਵਾਉਣ ਦੀ ਬੇਨਤੀ ਕੀਤੀ ਤਾਂ ਉਸ ਨੇ ਭੋਲੇ-ਭਾਲੇ ਲੋਕਾਂ ਨੂੰ ਗੁਰੂ ਜੀ ਦੇ ਵਿਰੁੱਧ ਭੜਕਾ ਦਿੱਤਾ ਕਿ ਗੁਰੂ ਜੀ ਨੂੰ ਪਿੰਡ ਵਿੱਚੋਂ ਕੱਢ ਦੇਣਾ ਚਾਹੀਦਾ ਹੈ ਤਾਂ ਹੀ ਮੀਂਹ ਪਵੇਗਾ।ਜਦੋਂ ਗੁਰੂ ਜੀ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਪਿੰਡ ਛੱਡ ਕੇ ਚਲੇ ਗਏ। ਜਦੋਂ ਗੁਰੂ ਜੀ ਨੂੰ ਕਈ ਦਿਨ ਪਿੰਡ ਤੋਂ ਗਿਆ ਨੂੰ ਹੋ ਗਏ ਤਾਂ ਵੀ ਮੀਂਹ ਨਹੀਂ ਪਿਆ। ਲੋਕਾਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਤਾਂ ਉਹ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਲੱਭ ਕੇ ਉਨ੍ਹਾਂ ਦੀ ਹਜ਼ੂਰੀ ਵਿਚ

ਹਾਜ਼ਰ ਹੋ ਕੇ ਗੁਰੂ ਜੀ ਤੋਂ ਮੁਆਫ਼ੀ ਮੰਗ ਕੇ ਉਨ੍ਹਾਂ ਨੂੰ ਵਾਪਸ ਲੈ ਕੇ ਆਏ।

'ਗੋਇੰਦੇ' ਨਾਂ ਦਾ ਇਕ ਖੱਤਰੀ ਸੀ ਜਿਸ ਦੀ ਜ਼ਮੀਨ ਬਿਆਸ ਦਰਿਆ ਦੇ ਕੰਢੇ ਨਾਲ ਲੱਗਦੀ ਸੀ, ਉਹ ਇਸ ਥਾਂ 'ਤੇ ਨਗਰ ਵਸਾਉਣਾ ਚਾਹੁੰਦਾ ਸੀ। ਉਹ ਦਿਨ ਵਿਚ ਜੋ ਵੀ ਉਸਾਰੀ ਕਰਦਾ ਸੀ ਉਸ ਦੇ ਵਿਰੋਧੀ ਰਾਤ ਨੂੰ ਉਸ ਨੂੰ ਤਬਾਹ ਕਰ ਦਿੰਦੇ ਸਨ ਅਤੇ ਰੌਲਾ ਪਾ ਦਿੰਦੇ ਸਨ ਕਿ ਇਹ ਕਿਸੇ ਭੂਤ-ਪ੍ਰੇਤ ਨੇ ਕੀਤਾ। ਵਹਿਮਾਂ-ਭਰਮਾਂ ਦਾ ਸ਼ਿਕਾਰ ਗੋਇੰਦਾ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਸ਼ਰਨ ਵਿਚ ਆਇਆ। ਗੁਰੂ ਸਾਹਿਬ ਜੀ ਨੇ ਗੋਇੰਦੇ ਦੀ ਦੱਸੀ ਥਾਂ 'ਤੇ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਨਗਰ ਵਸਾਉਣ ਦਾ ਹੁਕਮ ਕੀਤਾ। ਸ੍ਰੀ (ਗੁਰੂ) ਅਮਰਦਾਸ ਜੀ ਨੇ ਬਾਬਾ ਬੁੱਢਾ ਜੀ ਆਦਿ ਸਿੱਖਾਂ ਨੂੰ ਭਾਈ ਗੋਇੰਦੇ ਦੇ ਨਾਲ ਲੈ ਕੇ ਸੰਨ ੧੫੪੬ ਈ. ਵਿਚ ਗੋਇੰਦਵਾਲ ਨਗਰ ਵਸਾਇਆ। ਬਾਬਾ ਬੁੱਢਾ ਜੀ ਕੁਝ ਸਮਾਂ ਗੋਇੰਦਵਾਲ ਗੁਰੂ-ਦਰਬਾਰ ਵਿਚ ਰਹਿ ਕੇ ਸੇਵਾ ਕਰਦੇ ਰਹੇ।

ਬਾਬਾ ਬੁੱਢਾ ਜੀ ਦੇ ਸਭ ਤੋਂ ਛੋਟੇ ਸਪੁੱਤਰ ਭਾਈ ਭਾਨਾ ਜੀ ਨੇ ਇਕ ਖ਼ੂਬਸੂਰਤ ਨਗਰ ਵਸਾਇਆ ਜਿਸ ਦਾ ਨਾਮ 'ਭਾਨਾ ਤਲਵੰਡੀ' ਰੱਖਿਆ ਗਿਆ। ਬਾਬਾ ਬੁੱਢਾ ਜੀ ਨੇ ਸੰਗਤ ਦੀ ਮੰਗ 'ਤੇ ਇਸ ਨਗਰ ਵਿਚ ਇਕ ਖੂਹ ਖੁਦਵਾਇਆ ਅਤੇ ਇੱਟਾਂ ਤਿਆਰ ਕਰਵਾ ਕੇ ਖੂਹ ਨੂੰ ਪੱਕਿਆਂ ਕੀਤਾ। ਇਸ ਖੂਹ ਦਾ ਨਾਂ 'ਬਾਬਾ ਬੁੱਢਾ ਜੀ ਦਾ ਖੂਹ' ਕਰਕੇ ਮਸ਼ਹੂਰ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਜਾਣ ਗੁਰਗੱਦੀ ਦੀ ਜ਼ਿੰਮੇਵਾਰੀ ਸੇਵਾ ਤੇ ਸਿਮਰਨ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ੨੯ ਮਾਰਚ, ੧੫੫੨ ਵਿਚ ਜੋਤੀ-ਜੋਤ ਸਮਾ ਗਏ। ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਉੱਤਰਾਧਿਕਾਰੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਿੱਤੀ ਤਾਂ ਪੁਰਾਣੇ ਸਿਦਕੀ ਸਿੱਖ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਨਾਲ ਸਨ। ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੇ ਹੱਥੀਂ ਤਿਲਕ ਲਗਾਇਆ। ਬਾਬਾ ਦਾਤੂ ਜੀ ਨੇ ਗੁਰੂ ਜੀ ਦੀ ਨਿਰਾਦਰੀ ਕੀਤੀ, ਜਿਸ ਨੂੰ ਬਾਬਾ ਬੁੱਢਾ ਜੀ ਸਹਿਣ ਨਾ ਕਰ ਸਕੇ। ਉਨ੍ਹਾਂ ਨੇ ਸੰਗਤਾਂ ਨੂੰ ਸਮਝਾਇਆ ਕਿ ਗੱਦੀ ਦੇ ਅਸਲੀ ਮਾਲਕ ਸ੍ਰੀ ਗੁਰੂ ਅਮਰਦਾਸ ਜੀ ਹਨ। ਇਨ੍ਹਾਂ ਨੂੰ ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥੀਂ ਸੌਂਪੀ ਤੇ ਗੁਰੂ-ਘਰ ਦੇ ਇਸ ਨਿਮਾਣੇ ਸੇਵਕ ਨੇ ਗੁਰੂ ਸਾਹਿਬ ਦੇ ਆਦੇਸ਼ ਮੁਤਾਬਕ ਆਪਣੇ ਹੱਥੀਂ ਤਿਲਕ ਲਗਾਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ-ਹੁਕਮ ਅਨੁਸਾਰ ਗੋਇੰਦਵਾਲ ਸਾਹਿਬ ਨੂੰ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕੇਂਦਰ ਬਣਾਇਆ।

ਗੁਰਗੱਦੀ 'ਤੇ ਵਿਰਾਸਤੀ ਹੱਕ ਜਤਾਉਂਦਿਆਂ ਬਾਬਾ ਦਾਤੂ ਜੀ ਨੇ ਗੁਰੂ ਜੀ ਨਾਲ ਝਗੜਾ ਜਾਰੀ ਰੱਖਿਆ। ਗੁਰੂ ਜੀ ਗੋਇੰਦਵਾਲ ਸਾਹਿਬ ਛੱਡ ਕੇ ਬਾਸਰਕੇ ਆ ਗਏ ਤੇ ਇਕ ਕਮਰੇ ਵਿਚ ਬਾਹਰੋਂ ਬੂਹਾ ਬੰਦਾ ਕਰਵਾ ਕੇ ਬੰਦਗੀ ਕਰਨ ਲੱਗ ਪਏ। ਗੋਇੰਦਵਾਲ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੀਆਂ ਪਰ ਗੁਰੂ-ਦਰਸ਼ਨਾਂ ਤੋਂ ਬਿਨਾਂ ਵਿਆਕੁਲ ਹੋ ਜਾਂਦੀਆਂ। ਸੰਗਤਾਂ ਨੇ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ। ਬਾਬਾ ਜੀ ਸੰਗਤਾਂ ਦੀ ਬੇਨਤੀ ਨੂੰ ਮੰਨਦਿਆਂ ਸੰਗਤਾਂ ਦੇ ਨਾਲ ਬਾਸਰਕੇ ਵੱਲ ਤੁਰ ਪਏ। ਬਾਬਾ ਬੁੱਢਾ ਜੀ ਸੰਗਤਾਂ ਦੀ ਸਿੱਕ

ਨੂੰ ਤ੍ਰਿਪਤ ਕਰਨਾ ਚਾਹੁੰਦੇ ਸਨ ਤੇ ਗੁਰੂ ਦੇ ਹੁਕਮ ਦੀ ਅਵੱਗਿਆ ਵੀ ਨਹੀਂ ਕਰਨਾ ਚਾਹੁੰਦੇ ਸਨ। ਬਾਬਾ ਜੀ ਨੇ ਕੋਠੇ ਦੇ ਪਿਛਲੇ ਪਾਸੇ ਪਾੜ ਮਾਰ ਕੇ (ਸੰਨ੍ਹ ਲਾ ਕੇ) ਗੁਰੂ ਜੀ ਦੇ ਦਰਸ਼ਨ ਕਰ ਕੇ ਤ੍ਰਿਪਤੀ ਕੀਤੀ ਤੇ ਆਪਣੀ ਗ਼ਲਤੀ ਦੀ ਖ਼ਿਮਾ ਜਾਚਨਾ ਕੀਤੀ। ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਤੁਸੀਂ ਸਾਡੇ ਹੁਕਮ ਦੀ ਉਲੰਘਣਾ ਕੀਤੀ ਹੈ। ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਕਿਹਾ, "ਮਹਾਰਾਜ! ਸੇਵਕ ਨੇ ਆਪ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਕੀਤੀ। ਵੇਖ ਲਓ, ਬੂਹਾ ਬੰਦ ਹੈ। ਸੇਵਕ ਤਾਂ ਸੰਨ੍ਹ ਲਾ ਕੇ ਅੰਦਰ ਆਇਆ ਹੈ।" ਗੁਰੂ ਜੀ, ਬਾਬਾ ਜੀ ਦੀ ਸੂਖ਼ਮ ਸੂਝ ਤੇ ਲਿਆਕਤ ਤੋਂ ਬਹੁਤ ਪ੍ਰਭਾਵਿਤ ਹੋਏ। ਬਾਬਾ ਜੀ ਸੰਗਤ ਨਾਲ ਦਰਸ਼ਨ ਕਰ ਕੇ ਗੋਇੰਦਵਾਲ ਸਾਹਿਬ ਵਾਪਸ ਆ ਗਏ।

ਬਾਬਾ ਜੀ ਦਾ ਗੁਰੂ-ਘਰ ਨਾਲ ਬੜਾ ਮੋਹ ਸੀ। ਉਹ ਸਿੱਖੀ ਨੂੰ ਠੇਸ ਪਹੁੰਚਾਉਣ ਵਾਲਿਆਂ ਨਾਲ ਸਖ਼ਤੀ ਨਾਲ ਪੇਸ਼ ਆਉਂਦੇ ਸਨ। ਗੋਇੰਦਵਾਲ ਸਾਹਿਬ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸੇ ਮਰਯਾਦਾ ਨੂੰ ਫਿਰ ਸੁਰਜੀਤ ਕੀਤਾ। ਉਨ੍ਹਾਂ ਨੇ ਅਨੁਭਵ ਕੀਤਾ ਕਿ ਇਤਨੇ ਜਤਨ ਕਰਨ ਦੇ ਬਾਵਜੂਦ ਵੀ ਸੁੱਚ-ਭਿੱਟ ਦਾ ਖ਼ਿਆਲ ਲੋਕਾਂ ਦੇ ਮਨਾਂ ਵਿੱਚੋਂ ਪੂਰੀ ਤਰ੍ਹਾਂ ਨਹੀਂ ਗਿਆ। ਉਨ੍ਹਾਂ ਨੇ ਇਸ ਸਦੀਵੀ ਹੱਲ ਲਈ ਬਾਉਲੀ ਬਣਵਾਉਣੀ ਚਾਹੀ ਜਿਸ ਦਾ ਜਲ ਲੈਣ ਲਈ ਹਰ ਜੀਵ ਨੂੰ ਪੌੜੀਆਂ ਤੋਂ ਹੇਠਾਂ ਉਤਰਨਾ ਪਵੇ। ਹਰ ਇਲਾਕੇ ਦਾ ਮਨੁੱਖ ਇਸ਼ਨਾਨ ਕਰ, ਵਿਤਕਰਿਆਂ ਰੂਪੀ ਚੌਰਾਸੀ ਤੋਂ ਮੁਕਤ ਹੋ ਸਕੇ। ਗੁਰੂ ਜੀ ਨੇ ਬਾਬਾ ਬੁੱਢਾ ਜੀ ਪਾਸੋਂ ਹੀ ਵੈਸਾਖੀ ਵਾਲੇ ਦਿਨ ਬਾਉਲੀ ਦਾ ਕਹੀ ਨਾਲ ਪਹਿਲਾ ਟੱਕ ਲਗਵਾਇਆ। ਇਸ ਪਵਿੱਤਰ ਕਾਰਜ ਦੀ ਦੇਖਭਾਲ ਦੀ ਜ਼ਿੰਮੇਵਾਰੀ ਵੀ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ ਤੇ ਇਸ ਨੂੰ ਸੰਪੂਰਨ ਹੋਣ ਵਿਚ ਛੇ ਸਾਲ ਲੱਗੇ। ਸਿੱਖੀ ਦਾ ਵਧਦਾ ਫੈਲਾਅ ਦੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਖੇਤਰ ਨੂੰ ਨਿਯਮਬੱਧ ਕਰਨ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ। ਇਸ ਮੰਜੀ ਪ੍ਰਥਾ ਦੇ ਮੁੱਖ ਪ੍ਰਬੰਧਕ ਬਾਬਾ ਬੁੱਢਾ ਜੀ ਹੀ ਸਨ। ਜਦੋਂ ਅਕਬਰ ਬਾਦਸ਼ਾਹ ਪਹਿਲੀ ਵਾਰ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ ਤਾਂ ਬਾਬਾ ਬੁੱਢਾ ਜੀ ਨੇ ਹੀ ਬਾਦਸ਼ਾਹ ਨੂੰ ਇਸ 'ਨਿਰਮਲ ਪੰਥ' ਬਾਰੇ ਜਾਣੂ ਕਰਵਾਇਆ ਜਿਸ 'ਤੇ ਅਕਬਰ ਬਾਦਸ਼ਾਹ ਨੇ ਗੁਰੂ ਕੇ ਲੰਗਰ ਵਿੱਚੋਂ ਪਰਸ਼ਾਦਾ ਛਕਿਆ ਤੇ ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਪ੍ਰਭਾਵਿਤ ਹੋਇਆ। ਜਾਂਦੇ ਸਮੇਂ ਤਿੰਨ ਪਿੰਡ ਬੀਬੀ ਭਾਨੀ ਜੀ ਦੇ ਨਾਂ ਲਗਾ ਗਿਆ ਅਤੇ ਜਦ ਤਕ ਜ਼ਿੰਦਾ ਰਿਹਾ, ਹਰ ਸਾਲ ਵੈਸਾਖੀ ਨੂੰ ਇਕ ਲੱਖ, ਪੰਝੀ ਹਜ਼ਾਰ ਰੁਪਏ ਭੇਟਾ ਵਜੋਂ ਭੇਜਦਾ ਰਿਹਾ। ਮਿਲੇ ਪਿੰਡਾਂ ਦੀ ਥਾਂ ਬਾਬਾ ਜੀ ਨੇ 'ਗੁਰੂ ਕੀ ਰੱਖ' ਬਣਾਈ ਜਿੱਥੇ ਪੰਛੀ ਤੇ ਪਸ਼ੂ ਖੁੱਲ੍ਹੇ ਫਿਰਦੇ ਸਨ। ਇਕ ਸੁੰਦਰ ਬਾਗ਼ ਵੀ ਬਾਬਾ ਜੀ ਨੇ ਬਣਵਾਇਆ, ਦੁਧਾਰੂ ਪਸ਼ੂ ਵੀ ਉੱਥੇ ਰੱਖੇ ਜਿਨ੍ਹਾਂ ਦਾ ਦੁੱਧ ਹਰ ਰੋਜ਼ ਗੁਰੂ ਕੇ ਲੰਗਰ ਲਈ ਜਾਂਦਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ-ਘਰ ਦੀ ਮਰਯਾਦਾ ਅਨੁਸਾਰ ਗੁਰਗੱਦੀ ਦੇ ਯੋਗ ਅਧਿਕਾਰੀ ਭਾਈ ਜੇਠਾ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਕਰ, ਬਾਬਾ ਬੁੱਢਾ ਜੀ ਤੋਂ ਗੁਰਿਆਈ ਦਾ ਤਿਲਕ ਲਗਵਾਇਆ ਤੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਬਣਾਇਆ। ਕੁਝ ਸਮੇਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਸੰਨ ੧੫੭੪ ਈ. ਵਿਚ ਜੋਤੀ-

ਜੋਤ ਸਮਾ ਗਏ। ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਸਾਰੀਆਂ ਰਸਮਾਂ ਆਪਣੇ ਹੱਥੀਂ ਕੀਤੀਆਂ। ਬਾਬਾ ਮੋਹਰੀ ਜੀ ਤਾਂ ਸਨਮੁਖ ਹੋਏ ਪਰ ਬਾਬਾ ਮੋਹਨ ਜੀ ਨੇ ਬਹੁਤ ਰੋਸ ਮਨਾਇਆ।

ਸ੍ਰੀ ਅੰਮ੍ਰਿਤਸਰ ਲਈ ਵੀ ਬਾਬਾ ਬੁੱਢਾ ਜੀ ਨੇ ਬੜੀ ਸੇਵਾ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਮੰਨ ਕੇ ਸੰਮਤ ੧੬੨੭ ਨੂੰ ਸਰੋਵਰ ਦਾ ਟੱਕ ਲਗਾਇਆ ਜਿਸ ਨੂੰ 'ਸੰਤੋਖ ਸਰ' ਆਖਿਆ ਜਾਂਦਾ ਹੈ ਤੇ ਨਾਲ ਹੀ 'ਗੁਰੂ ਕਾ ਚੱਕ' ਨਗਰ ਦੀ ਸੇਵਾ ਵੀ ਬਾਬਾ ਬੁੱਢਾ ਜੀ ਆਪ ਕਰਵਾਉਂਦੇ ਰਹੇ। ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ ੧੬੩੪ ਨੂੰ ਇਕ ਹੋਰ ਵੱਡੇ ਸਰੋਵਰ ਦੀ ਖੁਦਾਈ ਸ਼ੁਰੂ ਕੀਤੀ ਜਿਸ ਦਾ ਨਾਮ 'ਅੰਮ੍ਰਿਤ ਸਰ' ਪ੍ਰਸਿੱਧ ਹੋਇਆ। ਗੁਰੂ ਸਾਹਿਬ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਦੁੱਖ ਭੰਜਨੀ ਬੇਰੀ ਕੋਲ ਟੱਕ ਲਗਾਇਆ। ਬਾਬਾ ਬੁੱਢਾ ਜੀ ਇਸ ਮਹਾਨ ਕੰਮ ਦੀ ਸੇਵਾ ਲਈ ਇਕ ਬੇਰ ਦੇ ਦਰੱਖ਼ਤ (ਬਾਬਾ ਬੁੱਢਾ ਜੀ ਦੀ ਬੇਰ) ਹੇਠ ਬੈਠ ਕੇ ਸੰਗਤਾਂ ਨੂੰ ਟੋਕਰੀਆਂ-ਕਹੀਆਂ ਦਿੰਦੇ ਹੁੰਦੇ ਸਨ। ਸ੍ਰੀ ਗੁਰੂ ਅਰਜਨ ਸਾਹਿਬ ਨੇ ਇਸ ਸਰੋਵਰ ਵਿਚਕਾਰ 'ਸ੍ਰੀ ਹਰਿਮੰਦਰ ਸਾਹਿਬ' ਦੀ ਨੀਂਹ ਰਖਵਾਈ। ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵੀ ਬਾਬਾ ਬੁੱਢਾ ਜੀ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਨਿਗਰਾਨੀ ਹੇਠ ਕਰਵਾਈ ਸੀ।

ਸ੍ਰੀ ਗੁਰੂ ਰਾਮਦਾਸ ਜੀ ਆਪਣੇ ਤਿੰਨਾਂ ਪੁੱਤਰਾਂ ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਤੇ (ਗੁਰੂ) ਅਰਜਨ ਦੇਵ ਜੀ ਵੱਲ ਦੇਖ ਰਹੇ ਸਨ। ਬਾਬਾ ਬੁੱਢਾ ਜੀ ਦੀ ਪਾਰਖੂ ਅੱਖ ਤੋਂ ਵੀ ਤਿੰਨੇ ਦੂਰ ਨਹੀਂ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਦੇਣ ਲਈ ਬਾਬਾ ਬੁੱਢਾ ਜੀ ਤੋਂ ਸਲਾਹ ਪੁੱਛੀ। ਬਾਬਾ ਬੁੱਢਾ ਜੀ ਦੀ ਸਲਾਹ 'ਤੇ ਉਨ੍ਹਾਂ ਨੇ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ। ਬਾਬਾ ਬੁੱਢਾ ਜੀ ਤੋਂ ਗੁਰਿਆਈ ਦੀਆਂ ਰਸਮਾਂ ਪੂਰੀਆਂ ਕਰਵਾ ਕੇ ਆਪ ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਸਮੁੱਚੀ ਉਸਾਰੀ ਦੇ ਕੰਮਾਂ ਦਾ ਪ੍ਰਬੰਧ ਸੰਭਾਲ ਦਿੱਤਾ। ਪ੍ਰਿਥੀ ਚੰਦ ਨੇ ਗੁਰਗੱਦੀ 'ਤੇ ਹੱਕ ਜਤਾਉਣਾ ਚਾਹਿਆ, ਪਰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਸੰਗਤ ਨੂੰ ਇਸ ਗੁੰਮਰਾਹਕੁੰਨ ਪ੍ਰਚਾਰ ਤੋਂ ਸੁਚੇਤ ਕੀਤਾ ਤੇ ਗੁਰੂ-ਘਰ ਨਾਲ ਜੋੜੀ ਰੱਖਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨਾਲ ਅੰਮ੍ਰਿਤਸਰ ਸਰੋਵਰ ਵਿਚ ਸੁੰਦਰ ਸ੍ਰੀ ਹਰਿਮੰਦਰ ਸਾਹਿਬ ਨੂੰ ਉਸਾਰਨ ਬਾਰੇ ਵਿਚ ਵਿਚਾਰ-ਵਟਾਂਦਰਾ ਕੀਤਾ ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਸਾਲ੍ਹੋ ਜੀ ਅਤੇ ਹੋਰ ਮੁਖੀ ਸਿੱਖਾਂ ਦੀ ਨਿਗਰਾਨੀ ਹੇਠ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਕੰਮ ਹੋਇਆ। ਬਾਬਾ ਬੁੱਢਾ ਜੀ ਇਸ ਸੇਵਾ ਦੀ ਨਿਗਰਾਨੀ ਅੰਮ੍ਰਿਤ-ਸਰੋਵਰ ਦੀਆਂ ਪਰਕਰਮਾ ਵਿਚ ਇਕ ਬੇਰੀ ਹੇਠ ਬੈਠ ਕੇ ਕਰਦੇ ਸਨ।

ਸੰਨ ੧੫੯੦ ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਧਰਮ ਪ੍ਰਚਾਰ ਲਈ ਰਵਾਨਾ ਹੋਏ ਤਾਂ ਬਾਬੇ ਦੀ ਬੀੜ ਵਿੱਚੋਂ ਗੁਰੂ ਜੀ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਮੌਜੂਦਾ ਤਰਨ

ਤਾਰਨ ਵਾਲੇ ਸਥਾਨ 'ਤੇ ਪਹੁੰਚੇ। 'ਤਵਾਰੀਖ਼ ਗੁਰੂ ਖਾਲਸਾ' ਅਨੁਸਾਰ ਗੁਰੂ ਜੀ ਨੇ ਇਸ ਸਥਾਨ 'ਤੇ ਇਕ ਨਗਰ ਵਸਾਉਣ ਅਤੇ ਇਕ ਚੌੜਾ ਸਰੋਵਰ ਬਣਾਉਣ ਦੀ ਇੱਛਾ ਜ਼ਾਹਿਰ ਕੀਤੀ। ਗੁਰੂ ਜੀ ਦੀ ਇਸ ਇੱਛਾ 'ਤੇ ਫੁੱਲ ਚੜ੍ਹਾਉਣ ਲਈ ਬਾਬਾ ਬੁੱਢਾ ਜੀ ਨੇ ਨੂਰਦੀਨ, ਖਾਰਾ ਅਤੇ ਪਲਾਸੌਰ ਦੇ ਚੌਧਰੀਆਂ ਨਾਲ ਗੱਲ ਕੀਤੀ ਕਿਉਂਕਿ ਇਹ ਜ਼ਮੀਨ ਇਨ੍ਹਾਂ ਤਿੰਨਾਂ ਪਿੰਡਾਂ ਦੀ ਸਾਂਝੀ ਜੂਹ ਸੀ। ਗੁਰੂ ਜੀ ਨੇ ਇਹ ੧੯੦੦ ਵਿਘੇ ਜ਼ਮੀਨ ਮੁੱਲ ਲੈ ਕੇ ਸੰਨ ੧੫੯੦ ਵਿਚ ਤਰਨ ਤਾਰਨ ਦੀ ਨੀਂਹ ਰੱਖੀ ਅਤੇ ਇਕ ਵੱਡਾ ਸਰੋਵਰ ਬਣਵਾਇਆ।

ਗੁਰੂ ਕੇ ਮਹਿਲ ਮਾਤਾ ਗੰਗਾ ਜੀ ਗੁਰੂ-ਦਰਬਾਰ ਵਿਚ ਆਉਂਦੀ ਸੰਗਤ ਦੀ ਸੇਵਾ ਬੜੀ ਸ਼ਰਧਾ ਭਾਵਨਾ ਨਾਲ ਕਰਦੇ ਸਨ। ਇਕ ਵਾਰ ਆਪ ਗੁਰੂ ਜੀ ਪਾਸੋਂ ਆਗਿਆ ਲੈ ਕੇ ਬਾਬਾ ਬੁੱਢਾ ਜੀ ਅਤੇ ਸੰਗਤ ਵਾਸਤੇ ਗੁਰੂ ਕਾ ਲੰਗਰ (ਮਿੱਸੇ ਪਰਸ਼ਾਦੇ, ਲੱਸੀ, ਗੰਢੇ ਆਦਿ) ਲੈ ਕੇ ਬਾਬੇ ਦੀ ਬੀੜ (ਝਬਾਲ) ਵਿਖੇ ਪਹੁੰਚੇ। ਬਾਬਾ ਜੀ ਸਾਦਾ ਭੋਜਨ ਛਕਦੇ ਸਨ ਅਤੇ ਸਾਦਾ ਪਹਿਰਾਵਾ ਪਾਉਂਦੇ ਸਨ। ਬਾਬਾ ਜੀ ਨੇ ਬੜੇ ਪਿਆਰ ਨਾਲ ਪਰਸ਼ਾਦਾ ਛਕਿਆ ਅਤੇ ਮਾਤਾ ਗੰਗਾ ਜੀ ਨੂੰ ਮਹਾਂਬਲੀ ਪੁੱਤਰ ਹੋਣ ਦੀ ਅਸੀਸ ਦਿੱਤੀ:

*ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ।*
*ਜਾ ਕੇ ਬਲ ਗੁਨ ਕਿਨਹੂੰ ਨਾ ਸੋਧਾ।* *(ਗੁਰਬਿਲਾਸ ਪਾ. ਛੇਵੀਂ)*

ਜਦੋਂ ਬਾਲ ਸ੍ਰੀ ਹਰਿਗੋਬਿੰਦ ਸਾਹਿਬ ਥੋੜੇ ਵੱਡੇ ਹੋਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਅੱਖਰੀ ਵਿੱਦਿਆ ਅਤੇ ਸ਼ਸਤਰ ਵਿੱਦਿਆ ਦੇ ਨਾਲ ਘੋੜ ਸਵਾਰੀ ਦੀ ਸਿਖਲਾਈ ਆਦਿ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ। ਸ੍ਰੀ ਗੁਰੂ ਅਰਜਨ ਦੇਵ ਜੀ ਬਾਲ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਉਂਗਲ ਫੜ ਕੇ ਆਪ ਬਾਬਾ ਜੀ ਪਾਸ ਬੀੜ ਸਾਹਿਬ ਵਿਖੇ ਲੈ ਕੇ ਗਏ। ਬਾਬਾ ਬੁੱਢਾ ਜੀ ਨੇ ਪੂਰੀ ਲਗਨ ਅਤੇ ਮਿਹਨਤ ਨਾਲ ਇਹ ਜ਼ਿੰਮੇਵਾਰੀ ਪੂਰੀ ਕੀਤੀ:

*ਸ਼ਸਤ੍ਰ ਸ਼ਾਸਤ੍ਰ ਕੀ ਵਿਦਜਾ ਪਾਈ।*
*ਹਰਿ ਗੋਬਿੰਦ ਮਨ ਅਤਿ ਹਰਖਾਈ।*

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਵਿੱਤਰ ਬੀੜ 'ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ' ਦੀ ਤਿਆਰੀ ਸ਼ੁਰੂ ਕੀਤੀ ਤਾਂ ਬਾਬਾ ਬੁੱਢਾ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਇਕੱਤਰ ਕਰਨ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਦੀ ਮਦਦ ਕੀਤੀ:

*ਏਕ ਦਿਵਸ ਪ੍ਰਭ ਪ੍ਰਾਤਹਕਾਲ।*
*ਦਇਆ ਭਰੇ ਪ੍ਰਭ ਦੀਨ ਦਯਾਲ।*
*ਯਹ ਮਨ ਉਪਜੀ, ਪ੍ਰਗਟਿਓ ਜਗ ਪੰਥ।*
*ਤਿਹ ਕਾਰਨ ਕੀਜੈ ਅਬ ਗ੍ਰਿੰਥ॥੨॥*

ਜਦੋਂ ਗੁਰੂ ਸਾਹਿਬ ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਵਿਚ ਬਾਣੀ ਦਰਜ ਕਰਨ ਲਈ ਬਾਬਾ ਮੋਹਨ ਜੀ ਤੋਂ ਪੋਥੀਆਂ ਲੈ ਕੇ ਆਦਰ ਸਹਿਤ ਪਾਲਕੀ ਵਿਚ ਰੱਖ ਕੇ ਸ੍ਰੀ ਅੰਮ੍ਰਿਤਸਰ ਪੁੱਜੇ ਤਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਸ੍ਰੀ (ਗੁਰੂ) ਹਰਿਗੋਬਿੰਦ

ਸਾਹਿਬ ਜੀ ਅੱਗੋਂ ਲੈਣ ਲਈ ਗਏ। ਜਦੋਂ ਮਾਨਵਤਾ ਦੇ ਉੱਧਾਰ ਹਿੱਤ ਇਹ ਪਵਿੱਤਰ ਗ੍ਰੰਥ ਤਿਆਰ ਹੋ ਗਿਆ ਤਾਂ ਬਾਬਾ ਬੁੱਢਾ ਜੀ ਨੂੰ ਹੀ ਪਹਿਲੇ ਗ੍ਰੰਥੀ ਥਾਪਿਆ ਗਿਆ। 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ:

*ਕਰਤ ਬਿਚਾਰ ਐਸ ਠਹਰਾਈ।*
*ਬੁੱਢਾ ਜੀ ਸੇਵਾ ਨਿਪੁਨਾਈ।*
*ਗੁਰ ਨਾਨਕ ਇਨ ਦਰਬਿ ਕਰਾਏ।*
*ਕਰਿ ਹੈ ਇਹੁ ਮਨਿ ਅਨੰਦੁ ਪਾਏ॥੧੫॥*

ਬਾਬਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੀ ਸਾਹਿਬ 'ਤੇ ਸੁਸ਼ੋਭਿਤ ਕੀਤਾ ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਸੰਬੋਧਨ ਕਰਦੇ ਕਿਹਾ:

*ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਆਵਾਜ਼ ਸੁਨਹਿ ਸਭਿ ਪੰਥ॥੩੨॥*
*ਅਦਬ ਸੰਗ ਤਬਿ ਗ੍ਰਿੰਥ ਸੁਖੋਲਾ।*
*ਲੇ ਆਵਾਜ਼ ਬੁੱਢਾ ਮੁਖ ਬੋਲਾ॥੩੩॥*

ਜਦੋਂ ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਤਾਂ ਪਹਿਲਾ ਹੁਕਮਨਾਮਾ ਵੀ ਬਾਬਾ ਬੁੱਢਾ ਜੀ ਨੇ ਸੰਗਤਾਂ ਨੂੰ ਸਰਵਣ ਕਰਵਾਇਆ:

*ਸੂਹੀ ਮਹਲਾ ੫॥*
*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*
*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*
*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*
*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ (ਪੰਨਾ ੭੮੩)*

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਰਵਾਨਾ ਹੋਣ ਲੱਗੇ ਤਾਂ ਸੰਗਤ ਵਿਚ ਐਲਾਨ ਕਰ ਗਏ ਕਿ ਉਨ੍ਹਾਂ ਪਿੱਛੋਂ ਗੁਰਿਆਈ ਦੀ ਗੱਦੀ ਦਾ ਮਾਲਕ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਸਾਹਿਬ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ ਗੁਰੂ-ਹੁਕਮ ਅਨੁਸਾਰ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦਾ ਤਿਲਕ ਲਗਾਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪੇਸ਼ ਕਰਨ ਲਈ ਕਿਹਾ। ਗੁਰੂ ਜੀ ਨੇ ਬਾਬਾ ਜੀ ਦੇ ਹੱਥੀਂ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਤਾਂ ਜੋ ਜ਼ਾਲਮ ਹਕੂਮਤ ਦੀਆਂ ਵਧੀਕੀਆਂ ਦਾ ਮੁਕਾਬਲਾ ਕੀਤਾ ਜਾ ਸਕੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸ਼ਹੀਦ ਪਿਤਾ ਦੀਆਂ ਇੱਛਾਵਾਂ ਅਨੁਸਾਰ ਤਿਆਰੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਅਕਾਲ ਬੁੰਗੇ (ਸ੍ਰੀ ਅਕਾਲ ਤਖ਼ਤ ਸਾਹਿਬ) ਦੀ ਉਸਾਰੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਸਹਿਯੋਗ ਸਹਿਤ ਖ਼ੁਦ ਕੀਤੀ:

*ਕਿਸੀ ਰਾਜ ਨਹਿ ਹਾਥ ਲਗਾਯੋ।*

*ਬੁੱਢਾ ਔ ਗੁਰਦਾਸ ਬਨਾਯੋ।* *(ਗੁਰਬਿਲਾਸ ਪਾ. ਛੇਵੀਂ)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਗਤਾਂ ਨੂੰ ਫ਼ੁਰਮਾਨ ਜਾਰੀ ਕੀਤਾ ਕਿ ਗੁਰੂ ਦਰਬਾਰ ਵਿਚ ਉਹ ਚੰਗੇ ਸ਼ਸਤਰ, ਵਧੀਆ ਘੋੜੇ ਤੇ ਆਪਣੀਆਂ ਜਵਾਨੀਆਂ ਦੀਆਂ ਭੇਟਾਵਾਂ ਲੈ ਕੇ ਹਾਜ਼ਰ ਹੋਣ। ਮੁ.ਗਲ ਹਕੂਮਤ ਨੂੰ ਇਹ ਕਿਸ ਤਰ੍ਹਾਂ ਬਰਦਾਸ਼ਤ ਹੋ ਸਕਦਾ ਸੀ ਕਿ ਕੋਈ ਉਨ੍ਹਾਂ ਦੇ ਬਰਾਬਰ ਸਰਕਾਰ ਬਣਾ ਕੇ ਫ਼ੁਰਮਾਨ ਜਾਰੀ ਕਰੇ? ਇਸ ਕਰਕੇ ਹੀ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਬਾਬਾ ਬੁੱਢਾ ਜੀ ਨੇ ਸਤਿਗੁਰਾਂ ਦੀ ਯਾਦ ਨੂੰ ਹਰ ਸਮੇਂ ਤਾਜ਼ਾ ਰੱਖਣ ਲਈ ਚੌਂਕੀ ਸਾਹਿਬ ਦੀ ਰੀਤ ਸ੍ਰੀ ਹਰਿਮੰਦਰ ਸਾਹਿਬ ਵਿਖੇ ਚਲਾਈ ਜੋ ਅੱਜ ਵੀ ਜਾਰੀ ਹੈ। ਮਾਤਾ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ ਗਵਾਲੀਅਰ ਗਏ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਦੀ ਆਗਿਆ ਨਾ ਹੋਈ ਤਾਂ ਗੁਰੂ-ਜੱਸ ਕਰਦੇ ਕਿਲ੍ਹੇ ਦੀ ਪਰਕਰਮਾ ਕਰਨ ਲੱਗ ਪਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੫੨ ਰਾਜਿਆਂ ਸਮੇਤ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋ ਕੇ ਸ੍ਰੀ ਅੰਮ੍ਰਿਤਸਰ ਆਏ ਤਾਂ ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਆਉਣ ਦੀ ਖੁਸ਼ੀ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਖੇ ਦੀਪਮਾਲਾ ਕੀਤੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਸਪੁੱਤਰ ਸ੍ਰੀ ਤੇਗ ਬਹਾਦਰ ਸਾਹਿਬ ਜੀ ਨੂੰ ਉਸ ਸਮੇਂ ਦੇ ਅਧਿਆਪਕਾਂ ਵਿੱਚੋਂ ਸਭ ਤੋਂ ਸੁਘੜ ਬਾਬਾ ਬੁੱਢਾ ਜੀ ਕੋਲ ਲੈ ਕੇ ਗਏ ਅਤੇ ਆਪ ਨੇ ਆਪਣੇ ਮੁਖਾਰਬਿੰਦ 'ਚੋਂ ਇਹ ਬਚਨ ਕੀਤੇ, "ਹੇ ਜਾਗ੍ਰਿਤ ਬਜ਼ੁਰਗਵਾਰ! ਆਪ ਨੇ ਮੈਨੂੰ ਵਿੱਦਿਆ ਪ੍ਰਦਾਨ ਕਰਨ ਦੀ ਭਰਪੂਰ ਕਿਰਪਾ ਕੀਤੀ ਸੀ, ਹੁਣ ਆਪ ਜੀ ਮੇਰੇ ਸਪੁੱਤਰ ਤੇਗ ਬਹਾਦਰ ਨੂੰ ਵਿੱਦਿਆ ਦਾ ਦਾਨ ਬਖ਼ਸ਼ ਕੇ ਕਿਰਤਾਰਥ ਕਰੋ।" ਸ੍ਰੀ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਜੀ ਅੱਗੇ ਸੀਸ ਨਿਵਾਇਆ ਜਿਨ੍ਹਾਂ ਨੇ ਉਨ੍ਹਾਂ ਨੂੰ ਅਸੀਸਾਂ ਦਿੱਤੀਆਂ ਅਤੇ ਸਿੱਖਿਆ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਨਿਭਾਈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਆਗਿਆ ਲੈ ਕੇ ਬਾਬਾ ਬੁੱਢਾ ਜੀ ਰਮਦਾਸ ਆ ਗਏ। ਬਾਬਾ ਬੁੱਢਾ ਜੀ ਹੁਣ ਬਹੁਤ ਬਿਰਧ ਹੋ ਚੁੱਕੇ ਸਨ। ਉਨ੍ਹਾਂ ਨੇ ਆਪਣਾ ਅੰਤਿਮ ਸਮਾਂ ਨੇੜੇ ਜਾਣ ਗੁਰੂ-ਦਰਸ਼ਨਾਂ ਦੀ ਇੱਛਾ ਪ੍ਰਗਟ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਬੁੱਢਾ ਜੀ ਦੀ ਬੇਨਤੀ ਪ੍ਰਵਾਨ ਕਰ ਕੇ ਰਮਦਾਸ ਪਹੁੰਚੇ। ਬਾਬਾ ਜੀ ਆਪਣੇ ਆਖ਼ਰੀ ਜੀਵਨ ਦੀ ਖੁਸ਼ੀ ਪ੍ਰਤੀਤ ਕਰ ਰਹੇ ਸਨ। ੧੪ ਮੱਘਰ, ਸੰਮਤ ੧੬੮੮ ਨੂੰ ਬਾਬਾ ਜੀ ੧੨੫ ਸਾਲ ਦੀ ਉਮਰ ਭੋਗ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਹੱਥਾਂ ਵਿਚ ਅਕਾਲ ਚਲਾਣਾ ਕਰ ਗਏ। ਬਾਬਾ ਜੀ ਦਾ ਅੰਤਿਮ ਸੰਸਕਾਰ ਗੁਰੂ ਸਾਹਿਬ ਨੇ ਆਪਣੇ ਹੱਥੀਂ ਕੀਤਾ:

*ਚਿਖਾ ਉਪਰ ਜਬ ਹੀ ਧਰੀ, ਸਾਹਿਬ ਬੁੱਢੇ ਦੇਹਿ।*
*ਹਰਿਗੋਬਿੰਦ ਕੇ ਨੈਣ ਤੇ, ਚਲਯੋ ਨੀਰ ਸਨੇਹ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਫਿਰ ਉਹ ਪਰਵਾਰ ਨੂੰ ਭਾਣਾ ਮੰਨਣ ਤੇ ਸੰਗਤਾਂ ਨੂੰ ਬਾਬਾ ਜੀ ਦੇ ਜੀਵਨ ਤੋਂ ਪ੍ਰੇਰਨਾ ਲੈਣ ਦਾ ਉਪਦੇਸ਼ ਕਰ ਕੇ ਸ੍ਰੀ ਅੰਮ੍ਰਿਤਸਰ ਵਾਪਸ ਆ ਗਏ।

ਬਾਬਾ ਬੁੱਢਾ ਜੀ ਤੋਂ ਪਿੱਛੋਂ ਉਨ੍ਹਾਂ ਦੇ ਸਪੁੱਤਰ ਭਾਈ ਭਾਨਾ ਜੀ ਨੇ ਆਪਣੇ ਸਮਕਾਲੀ ਸ੍ਰੀ ਗੁਰੂ ਹਰਿਰਾਇ ਜੀ ਨੂੰ, ਭਾਈ ਭਾਨਾ ਜੀ ਦੇ ਸਪੁੱਤਰ ਭਾਈ ਗੁਰਦਿੱਤਾ ਜੀ ਨੇ ਸ੍ਰੀ ਗੁਰੂ

ਤੇਗ ਬਹਾਦਰ ਜੀ ਨੂੰ ਅਤੇ ਭਾਈ ਗੁਰਦਿੱਤਾ ਦੇ ਸਪੁੱਤਰ ਭਾਈ ਰਾਮ ਕੁਇਰ ਜੀ ਨੇ ਆਪਣੇ ਸਮਕਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦਾ ਟਿੱਕਾ ਲਾਉਣ ਦੀ ਰਸਮ ਅਦਾ ਕੀਤੀ। ਇਸ ਤੋਂ ਬਿਨਾਂ ਬਾਬਾ ਬੁੱਢਾ ਜੀ ਦੇ ਵੰਸ਼ਜ ਸਮੇਂ-ਸਮੇਂ ਗੁਰਮਤਿ ਦੇ ਪ੍ਰਚਾਰ-ਪ੍ਰਸਾਰ, ਪ੍ਰਬੰਧ, ਜੰਗੀ-ਮੁਹਿੰਮਾਂ ਅਤੇ ਹੋਰ ਕੰਮਾਂ ਵਿਚ ਵੀ ਅੱਗੇ ਹੋ ਕੇ ਗੁਰੂ-ਘਰ ਦੀ ਸਹਾਇਤਾ ਕਰਦੇ ਰਹੇ। ਭਾਈ ਭਾਨਾ ਜੀ ਦੀ ਮ੍ਰਿਤੂ ਤੋਂ ਪਿੱਛੋਂ ਉਨ੍ਹਾਂ ਦੇ ਵੱਡੇ ਲੜਕੇ ਭਾਈ ਜਲਾਲ ਜੀ ਨੇ, ਆਪਣੇ ਪਿਤਾ ਦੀ ਜ਼ਿੰਮੇਵਾਰੀ ਸੰਭਾਲੀ, ਪਰ ਉਮਰ ਨੇ ਬਹੁਤਾ ਚਿਰ ਉਨ੍ਹਾਂ ਦਾ ਸਾਥ ਨਾ ਦਿੱਤਾ। ਛੇ ਕੁ ਮਹੀਨੇ ਮਗਰੋਂ ਉਹ ਅਕਾਲ ਚਲਾਣਾ ਕਰ ਗਏ। ਭਾਈ ਜਲਾਲ ਜੀ ਵੀ ਸੰਤ ਸੁਭਾਅ ਦੇ ਵਿਅਕਤੀ ਸਨ। ਭਾਈ ਜਲਾਲ ਜੀ ਤੋਂ ਪਿੱਛੋਂ ਭਾਈ ਸਰਵਣ ਜੀ, ਭਾਈ ਝੰਡਾ ਜੀ ਅਤੇ ਉਸ ਤੋਂ ਪਿੱਛੋਂ ਭਾਈ ਗੁਰਦਿੱਤਾ ਜੀ ਅਤੇ ਬਾਅਦ ਵਿਚ ਭਾਈ ਰਾਮ ਕੁਇਰ ਜੀ ਵੀ ਆਪੋ ਆਪਣੀ ਸਮਰੱਥਾ ਅਤੇ ਸਮਝ ਅਨੁਸਾਰ ਗੁਰੂ-ਘਰ ਦੀ ਸੇਵਾ ਕਰਦੇ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਣਾ ਨਾਲ ਸਿੱਖ ਲਹਿਰ ਵਿਚ ਜਿਹੜਾ ਮੋੜ ਆਇਆ, ਬਾਬਾ ਬੁੱਢਾ ਜੀ ਦਾ ਖ਼ਾਨਦਾਨ ਇਸ ਤੋਂ ਵੀ ਅਭਿੱਜ ਨਾ ਰਿਹਾ। ਇਨ੍ਹਾਂ ਦੇ ਖਾਨਦਾਨ ਵਿੱਚੋਂ ਭਾਈ ਰਾਮ ਕੁਇਰ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੱਥੋਂ ਅੰਮ੍ਰਿਤ ਛਕਿਆ ਅਤੇ ਸਿੰਘ ਸੱਜ ਕੇ ਭਾਈ ਗੁਰਬਖਸ਼ ਸਿੰਘ ਬਣ ਗਏ:

*ਗੋਬਿੰਦ ਸਿੰਘ ਇਹ ਬਚਨ ਉਚਾਰਾ। ਗੁਰਬਖਸ਼ ਸਿੰਘ ਹੈ ਨਾਮ ਤੁਮਾਰਾ।*
*ਹਮਰੀ ਤੁਮ ਸਿਉ ਅਧਿਕ ਪ੍ਰੀਤ। ਦਰਸਨ ਦੇਵਹੁ ਮੁਹਿ ਨਿਤ ਨੀਤ।੪੮।*
*(ਕਵੀ ਸੌਂਧਾ ਸਿੰਘ)*

ਭਾਈ ਗੁਰਬਖਸ਼ ਸਿੰਘ ਦੇ ਸਪੁੱਤਰ ਭਾਈ ਮੁਹਰ ਸਿੰਘ ਤੇ ਭਾਈ ਅਨੂਪ ਸਿੰਘ ਸਨ। ਭਾਈ ਮੁਹਰ ਸਿੰਘ ਨਾਮ-ਸਿਮਰਨ ਦੇ ਨਾਲ-ਨਾਲ ਬਦਲੀਆਂ ਹੋਈਆਂ ਪ੍ਰਸਥਿਤੀ.ਆਂ ਦੇ ਅਨੁਕੂਲ ਘੋੜੇ ਤੇ ਸ਼ਸਤਰ ਵੀ ਰੱਖਣ ਲੱਗਾ:

*ਮੁਹਰ ਸਿੰਘ ਗੁਰਿਆਈ ਪਾਈ। ਰਾਜ ਜੋਗ ਕੀ ਰੀਤਿ ਕਮਾਈ।*
*ਏਕ ਓਰ ਅਸ੍ਵ ਰੰਗ ਰਾਤੇ। ਏਕ ਓਰ ਝੂਲੇ ਗਜ ਮਾਤੇ।੫੦। (ਕਵੀ ਸੌਂਧਾ ਸਿੰਘ)*

ਅਗਲਾ ਉੱਤਰਾਧਿਕਾਰੀ ਭਾਈ ਸ਼ਾਮ ਸਿੰਘ ਇਕ ਪਾਸੇ ਰੱਬ ਦੇ ਭੈਅ ਵਿਚ ਰਹਿਣ ਵਾਲਾ ਭਜਨੀਕ ਅਤੇ ਦੂਜੇ ਪਾਸੇ ਮਹਾਂਦਾਨੀ ਤੇ ਪਰਉਪਕਾਰੀ ਵਿਅਕਤੀ ਸੀ:

*ਪਰਸੁਆਰਥ ਮਹਿ ਬਿਕ੍ਰਮ ਜਾਨ।*
*ਪਰਕਾਰਜ ਮਹਿ ਨਿਸ ਦਿਨ ਧਿਆਨ।*
*ਵੈਦਨ ਤੇ ਔਖਧ ਕਰਵਾਵੈ। ਰੋਗੀ ਜੋ ਤਾ ਕੇ ਚਲ ਆਵੇ।*
*ਦਇਆ ਕਰੇ ਤਾ ਕੇ ਵਹੁ ਦੇਇ। ਚੰਗਾ ਕਰੇ ਪਰਮ ਜਸ ਲੇਇ।*
*ਜੇ ਕੋ ਖੁਧਿਆ ਅਰਥੀ ਹੋਇ। ਤਾ ਕੇ ਭੋਜਨ ਦੇਵੇ ਸੋਇ। (ਕਵੀ ਸੌਂਧਾ ਸਿੰਘ)*

ਇਸ ਤੋਂ ਪਿੱਛੋਂ ਭਾਈ ਕਾਨ੍ਹ ਸਿੰਘ ਅਤੇ ਭਾਈ ਕਾਨ੍ਹ ਸਿੰਘ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਸੁਜਾਨ ਸਿੰਘ ਗੱਦੀਨਸ਼ੀਨ ਹੋਏ, ਇਹ ਕਵੀ ਸੌਂਧਾ ਸਿੰਘ ਜੀ ਦੇ ਸਮਕਾਲੀ ਸਨ। ■

# ਬਾਬਾ ਸੋਹਣ ਸਿੰਘ ਜੀ ਬਿਧੀਚੰਦੀਆ

*-ਡਾ. ਅਮਰਜੀਤ ਕੌਰ**

ਮਸ਼ੀਨ ਗੰਨਾਂ ਵਿੱਚੋਂ ਚੱਲਦੀਆਂ ਗੋਲੀਆਂ ਦੀਆਂ ਕੰਨ ਪਾੜਵੀਆਂ ਅਵਾਜ਼ਾਂ, ਮੀਂਹ ਵਾਂਗ ਵਰ੍ਹਦੇ ਬੰਬਾਂ ਦੀ ਗੜਗੜਾਹਟ ਅਤੇ ਅਸਮਾਨ ਤਕ ਪੁੱਜੀ ਗਰਦ ਗ਼ੁਬਾਰ ਦੇ ਅਤਿ ਭਿਆਨਕ ਸਮੇਂ ਵਿਚ ਸੀਜ਼-ਫਾਇਰ ਹੋਣ ਤੀਕ, ਨਿੱਤ ਫ਼ੌਜੀਆਂ ਦੇ ਮੋਰਚਿਆਂ ਤਕ ਪੁੱਜ ਕੇ ਲੰਗਰ ਛਕਾਉਣਾ ਕਿਸੇ ਹਾਰੀ ਸਾਰੀ ਦਾ ਕੰਮ ਨਹੀਂ ਹੁੰਦਾ, ਇਹ ਤਾਂ ਕੇਵਲ ਉਹ ਹੀ ਕਰ ਸਕਦਾ ਹੈ ਜਿਸ ਦੇ ਸਿਰ ਉੱਤੇ ਉਸ ਅਕਾਲ ਪੁਰਖ ਦੀ ਬੇਅੰਤ ਬਖਸ਼ਿਸ਼ ਹੋਵੇ। ਅਜਿਹੀ ਹੀ ਗੁਰ-ਬਖਸ਼ਿਸ਼ ਦੇ ਪਾਤਰ ਸਨ, ਬਾਬਾ ਸੋਹਣ ਸਿੰਘ ਜੀ ਬਿਧੀਚੰਦੀਏ, ਪਿੰਡ ਸੁਰ ਸਿੰਘ (ਪਹਿਲਾਂ ਜ਼ਿਲ੍ਹਾ ਲਾਹੌਰ ਤੇ ਫਿਰ ਸ੍ਰੀ ਅੰਮ੍ਰਿਤਸਰ ਤੇ ਹੁਣ ਜ਼ਿਲ੍ਹਾ ਤਰਨ ਤਾਰਨ) ਵਾਲੇ।

ਬਾਬਾ ਸੋਹਣ ਸਿੰਘ ਜੀ ਦਾ ਜਨਮ ਬਾਬਾ ਨੱਥਾ ਸਿੰਘ ਦੇ ਘਰ ਮਾਤਾ ਚੰਦ ਕੌਰ ਦੀ ਕੁੱਖੋਂ ੧੯੬੧ ਬਿਕ੍ਰਮੀ ਸੰਮਤ ਮੁਤਾਬਿਕ ੧੯੦੪ ਈ. ਨੂੰ ਪਿੰਡ ਸੁਰ ਸਿੰਘ, ਪੱਤੀ ਭਾਈਆਂ ਕੀ ਵਿਖੇ ਹੋਇਆ। ਆਪ ਜੀ ਬਚਪਨ ਤੋਂ ਹੀ ਹੋਣਹਾਰ, ਜੋਸ਼ੀਲੇ, ਜਪੀ-ਤਪੀ, ਸੇਵਾ-ਸਿਮਰਨ ਅਤੇ ਬਾਣੀ ਪੜ੍ਹਨ ਤੇ ਸੁਣਨ ਦੀ ਰੁਚੀ ਰੱਖਦੇ ਸਨ। ਆਪ ਨੇ ਛੋਟੀ ਉਮਰ ਵਿਚ ਹੀ ਅੰਮ੍ਰਿਤ-ਪਾਨ ਕਰ ਲਿਆ ਸੀ। ਅਜੇ ਆਪ ੧੧-੧੨ ਸਾਲਾਂ ਦੇ ਸੀ ਕਿ ਆਪ ਜੀ ਦੇ ਪਿਤਾ ਭਾਈ ਨੱਥਾ ਸਿੰਘ ਅਕਾਲ ਚਲਾਣਾ ਕਰ ਗਏ ਤਾਂ ਆਪ ਜੀ ਨੂੰ ਜ਼ਿੰਮੇਵਾਰੀ ਦੀ ਪੱਗ ਬਨ੍ਹਵਾ ਕੇ 'ਬਿਧੀਚੰਦ ਸੰਪਰਦਾ' ਦਾ ਦਸਵਾਂ ਜਾਨਸ਼ੀਨ ਨਿਯੁਕਤ ਕੀਤਾ ਗਿਆ। ਉਪਰੰਤ ਬਾਬਾ ਸੋਹਣ ਸਿੰਘ ਨੇ ਅੰਮ੍ਰਿਤ ਵੇਲੇ ਦੇ ਨਿੱਤਨੇਮ ਦੀ ਪ੍ਰਪੱਕਤਾ, ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਦ੍ਰਿੜ੍ਹਤਾ, ਸ਼ਸਤਰਾਂ ਦੀ ਸਿਖਲਾਈ, ਘੋੜ ਸਵਾਰੀ ਅਤੇ ਘੋੜਿਆਂ ਦੀ ਸੰਭਾਲ ਆਦਿ ਲਈ ਕੁਝ ਸਮਾਂ ਲਾਇਆ। ਆਪ ਜੀ ਦਾ ਵਿਆਹ ਬੀਬੀ ਅਮਰ ਕੌਰ ਦੇ ਨਾਲ ਹੋ ਗਿਆ। ਆਪ ਜੀ ਦੇ ਘਰ ਦੋ ਪੁੱਤਰ ਬਾਬਾ ਸਾਹਿਬ ਸਿੰਘ ਅਤੇ ਬਾਬਾ ਦਇਆ ਸਿੰਘ ਅਤੇ ਇੱਕ ਪੁੱਤਰੀ- ਬੀਬੀ ਸਵਰਨ ਕੌਰ ਹੋਏ।

ਆਪ ਜੀ ੧੯੨੯ ਈ. ਵਿਚ ਸ਼ਸਤਰਧਾਰੀ ਸਿੰਘਾਂ ਸਮੇਤ ਸ੍ਰੀ ਨਨਕਾਣਾ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਲਈ ਗਏ। ਆਪ ਜੀ ਉੱਪਰ ਗੁਰੂ ਸਾਹਿਬ ਜੀ ਨੇ ਇਹੋ ਜਿਹੀ ਬਖਸ਼ਿਸ਼ ਕੀਤੀ ਕਿ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਦੇ ਨਾਂ 'ਤੇ ਨਿਸ਼ਾਨ ਸਾਹਿਬ ਅਤੇ ਨਗਾਰਿਆਂ ਸਮੇਤ ਦਲ ਕਾਇਮ ਕੀਤਾ। ਉਸ ਦਿਨ ਤੋਂ ਦਲ ਬਾਬਾ ਬਿਧੀ ਚੰਦ ਜੀ ਪ੍ਰਚਲਿਤ ਹੋਇਆ।

ਬਾਬਾ ਸੋਹਣ ਸਿੰਘ ਬਿਧੀਚੰਦੀਏ ਸਿੱਖੀ ਦੇ ਪ੍ਰਚਾਰ ਲਈ ਲਾਇਲਪੁਰ ਦੀਆਂ ਬਾਰਾਂ, ਸਰਗੋਧਾ, ਮਿੰਟਗੁਮਰੀ ਦੀਆਂ ਬਾਰਾਂ ਆਦਿ ਵਿਚ ਵੀ ਗਏ ਅਤੇ ਬੇਅੰਤ

**ਪਿੰਡ ਤੇ ਡਾਕ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੭੮੦੬-੩੫੧੯੭*

ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸ਼ਬਦ ਗੁਰੂ ਦੇ ਲੜ ਲਾਇਆ।

ਆਪ ਬੰਦੀਛੋੜ ਦਿਵਸ (ਦੀਵਾਲੀ) ਨੂੰ ਸ੍ਰੀ ਅੰਮ੍ਰਿਤਸਰ, ਮਾਘੀ ਨੂੰ ਸ੍ਰੀ ਮੁਕਤਸਰ ਸਾਹਿਬ, ਹੋਲਾ ਮਹੱਲਾ ਸਮੇਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਅਤੇ ਵੈਸਾਖੀ ਨੂੰ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਦਲ ਸਮੇਤ ਪੁੱਜਦੇ ਸਨ। ਸਭ ਥਾਵਾਂ ’ਤੇ ਅੰਮ੍ਰਿਤ-ਸੰਚਾਰ ਤੇ ਗੁਰਮਤਿ ਦਾ ਪ੍ਰਚਾਰ ਅਤੇ ਦੇਗ ਲੰਗਰ ਅਤੁੱਟ ਵਰਤਾਉਂਦੇ ਰਹੇ।

੧੯੪੨ ਈ. ਵਿਚ ਆਪ ਜੀ ਮਾਝੇ ਦੀ ਧਰਤੀ ਤੋਂ ਪੈਦਲ ਸ੍ਰੀ ਹਜ਼ੂਰ ਸਾਹਿਬ ਪੁੱਜੇ। ਰਸਤੇ ਵਿਚ ਪੰਜਾਬ, ਯੂ.ਪੀ., ਰਾਜਸਥਾਨ, ਮੱਧ ਪ੍ਰਦੇਸ਼ ਤੇ ਮਹਾਰਾਸ਼ਟਰ ਤੀਕ ਪੜਾਅ-ਦਰ-ਪੜਾਅ ਸਿੱਖੀ ਦਾ ਪ੍ਰਚਾਰ ਅਤੇ ਅੰਮ੍ਰਿਤ-ਸੰਚਾਰ ਕਰਦੇ ਹੋਏ ਸ੍ਰੀ ਹਜ਼ੂਰ ਸਾਹਿਬ ਪੁੱਜੇ। ਬਾਬਾ ਜੀ ਨੇ ਇਕ ਬਹੁਤ ਸੁੰਦਰ ਘੋੜਾ ਜਿਸ ਦੀ ਪਰਵਰਿਸ਼ ਆਪਣੇ ਹੱਥੀਂ ਪਿਆਰ ਨਾਲ ਕੀਤੀ ਸੀ। ਜਿਸ ਦਾ ਨਾਮ ‘ਗੁੰਮ’ ਸੀ। ਨਿਸ਼ਾਨ ਸਾਹਿਬ ਅਤੇ ਨਗਾਰੇ ਸਮੇਤ, ਗੁਰੂ ਸਾਹਿਬ ਜੀ ਦੀ ਸਵਾਰੀ ਲਈ, ਤਖਤ ਸਾਹਿਬ ’ਤੇ ਅਰਦਾਸ ਕਰਵਾਈ। ਆਪ ਜੀ ਪੂਰਾ ਇੱਕ ਸਾਲ ਸ੍ਰੀ ਹਜ਼ੂਰ ਸਾਹਿਬ ਰਹੇ। ਤਖਤ ਸਾਹਿਬ ਦੇ ਗ੍ਰੰਥੀ ਬਾਬਾ ਹੀਰਾ ਸਿੰਘ ਨੇ ਆਪ ਜੀ ਨੂੰ ਸਿਰੋਪਾਓ ਅਤੇ ਸ਼ਸਤਰ ਭੇਟ ਕੀਤੇ।

ਬਾਬਾ ਸੋਹਣ ਸਿੰਘ ਜੀ ਨੇ ਕਈ ਗੁਰਦੁਆਰਾ ਸਾਹਿਬਾਨ ਦੀ ਵੀ ਸੇਵਾ ਕਰਵਾਈ, ਜਿਨ੍ਹਾਂ ਵਿੱਚੋਂ ਇਕ ਵਿਸ਼ੇਸ਼ ਸੇਵਾ ਗੁਰਦੁਆਰਾ ਭੱਠ ਸਾਹਿਬ, ਪੱਟੀ, ਜ਼ਿਲ੍ਹਾ ਤਰਨ ਤਾਰਨ ਦੀ ਹੈ। ਇਹ ਉਹ ‘ਭੱਠ’ ਹੈ ਜਿਸ ਵਿਚ ਬਾਬਾ ਬਿਧੀਚੰਦ ਜੀ ਪੱਟੀ ਤੋਂ ਕਿਸੇ ਸਿੱਖ ਵੱਲੋਂ ਅਰਦਾਸ ਕੀਤੇ ਦੁਸ਼ਾਲੇ, ਜੋ ਪੱਟੀ ਦੇ ਮੁਗ਼ਲ ਹਾਕਮ ਨੇ ਖੋਹ ਲਏ ਸਨ, ਤਾਂ ਉਹ ਦੁਸ਼ਾਲੇ ਲਿਆਉਣ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬਿਧੀ ਚੰਦ ਜੀ ਨੂੰ ਹੁਕਮ ਕੀਤਾ ਸੀ। ਬਾਬਾ ਬਿਧੀ ਚੰਦ ਜੀ ਕਰੜਾ ਪਹਿਰਾ ਹੋਣ ਕਾਰਨ ਭਠਿਆਰੇ ਦੀ ਭੱਠੀ ਵਿਚ ਵੜ ਗਏ ਸਨ। ਇਹ ਭੱਠ ਜ਼ਮੀਨ ਦੇ ਹੇਠਾਂ ਕਰੀਬ ੧੦-੧੧ ਫੁੱਟ ਹੇਠਾਂ ਦੱਬੀ ਪਈ ਸੀ। ਇਸ ਅਸਥਾਨ ਦੀ ਸੇਵਾ ਤਾਂ ਬਾਬਾ ਦਇਆ ਸਿੰਘ ਜੀ ਨੇ ਕਰਵਾਈ ਸੀ, ਪਰ ਇਸ ਸਥਾਨ ਨੂੰ ਪ੍ਰਗਟ ਬਾਬਾ ਸੋਹਣ ਸਿੰਘ ਜੀ ਨੇ ਕਰ ਦਿੱਤਾ ਸੀ। ਬਾਬਾ ਸੋਹਣ ਸਿੰਘ ਜੀ ਨਾਲ ਸੰਬੰਧਿਤ ਅਨੇਕਾਂ ਘਟਨਾਵਾਂ ਹਨ, ਜੋ ਲੋਕਾਂ ਦੇ ਮਨਾਂ ’ਤੇ ਉੱਕਰੀਆਂ ਹੋਈਆਂ ਹਨ।

ਪਿੰਡ ਸੁਰ ਸਿੰਘ ਭਾਰਤ-ਪਾਕਿ ਸਰਹੱਦ ਤੋਂ ਸਵਾ ਕੁ ਮੀਲ ਉੱਚੇ ਥੇਹ ਉੱਤੇ ਵੱਸਿਆ ਹੋਇਆ ਹੈ। ੧੯੬੫ ਤੇ ੧੯੭੧ ਈ. ਦੀਆਂ ਦੋਵੇਂ ਜੰਗਾਂ ਇਸ ਪਿੰਡ ਨੇ ਆਪਣੇ ਸੀਨੇ ’ਤੇ ਝੱਲੀਆਂ ਹਨ। ਹੈਰਾਨੀ ਦੀ ਗੱਲ ਹੈ ਕਿ ਦੋਵੇਂ ਜੰਗਾਂ ਵਿਚ ਜਿੱਥੇ ਸਰਹੱਦ ਨਾਲ ਲੱਗਦੇ ਸੈਂਕੜੇ ਪਿੰਡ ਹਿਜਰਤ ਦੌਰਾਨ ਉੱਜੜੇ, ਉੱਥੇ ਇਸ ਪਿੰਡ ਦਾ ਜ਼ਰਾ ਕੁ ਵੀ ਵਾਲ ਵਿੰਗਾ ਨਹੀਂ ਹੋਇਆ।

ਬਾਬਾ ਸੋਹਣ ਸਿੰਘ ਜੀ ਗੱਡੀ ਉੱਤੇ ਲੰਗਰ ਤਿਆਰ ਕਰਵਾ ਕੇ ਰੱਖ ਲੈਂਦੇ ਸਨ। ਕੇਵਲ ਇਕ ਸੇਵਾਦਾਰ ਨੂੰ ਨਾਲ ਲੈ ਕੇ ਵਰ੍ਹਦੇ ਬੰਬਾਂ, ਗੋਲੀਆਂ ਵਿਚ ਫ਼ੌਜੀਆਂ ਦੇ ਮੋਰਚਿਆਂ ਵਿਚ ਜਾ-ਜਾ ਕੇ ਲੰਗਰ ਛਕਾ ਕੇ ਆਉਂਦੇ ਹੁੰਦੇ ਸਨ। ਉਹ ਉਨੇ ਦਿਨ ਤਕ ਜਾਂਦੇ ਰਹੇ ਜਦੋਂ ਤਕ ਸੀਜ਼-ਫਾਇਰ ਨਹੀਂ ਹੋ ਗਿਆ।

ਮਾਤਾ ਸੁਰਜੀਤ ਕੌਰ ਧਰਮ ਪਤਨੀ ਸਵਰਗੀ ਬਾਬਾ ਦਇਆ ਸਿੰਘ ਗਿਆਰ੍ਹਵੇਂ ਜਾਨਸ਼ੀਨ ਨੇ ਗੱਲਾਂ ਕਰਦਿਆਂ ਦੱਸਿਆ ਕਿ ਇਕ ਦਿਨ ਫ਼ੌਜੀਆਂ ਨੇ ਕਿਹਾ, "ਬਾਬਾ ਜੀ! ਮਿੱਠੇ ਚੌਲ ਦਹੀਂ ਭੱਲਿਆਂ ਨਾਲ ਖਾਣ ਨੂੰ ਜੀਅ ਕਰਦਾ ਹੈ।" ਬਾਬਾ ਜੀ ਅਗਲੇ ਦਿਨ ਦੇਸੀ ਘਿਓ ਦੇ ਮਿੱਠੇ ਚੌਲਾਂ ਦੀ ਦੇਗ, ਦੋ ਪੀਪੇ ਦਹੀਂ ਭੱਲਿਆਂ ਦੇ ਅਤੇ ਛੋਲੇ ਪੂੜੀਆਂ ਤਿਆਰ ਕਰਵਾ ਕੇ ਮੋਰਚਿਆਂ ਵਿਚ ਫ਼ੌਜੀਆਂ ਨੂੰ ਛਕਾ ਕੇ ਆਏ। ਉਨ੍ਹੀਂ ਦਿਨੀਂ ਇਸ ਲੰਗਰ ਛਕਾਉਣ ਦੀ ਗੱਲ ਦਿੱਲੀ ਪਾਰਲੀਮੈਂਟ ਤਕ ਪੁੱਜੀ ਸੀ।

ਬਾਬਾ ਸੋਹਣ ਸਿੰਘ ਜੀ ਦੇ ਵੱਡੇ ਸਪੁੱਤਰ ਬਾਬਾ ਸਾਹਿਬ ਸਿੰਘ ਉਨ੍ਹਾਂ ਦੇ ਹੁੰਦਿਆਂ ਹੀ ਚਲਾਣਾ ਕਰ ਗਏ ਸਨ। ਗਿਆਰ੍ਹਵੇਂ ਜਾਨਸ਼ੀਨ ਦੀ ਦਸਤਾਰ ਇਨ੍ਹਾਂ ਦੇ ਛੋਟੇ ਪੁੱਤਰ ਬਾਬਾ ਦਇਆ ਸਿੰਘ ਬਿਧੀਚੰਦੀਆ ਨੂੰ ਦਿੱਤੀ ਗਈ।

ਬਾਬਾ ਸੋਹਣ ਸਿੰਘ ੨੧ ਮਾਰਚ, ੧੯੭੪ ਈ. ਨੂੰ ਗੁਰੂ-ਚਰਨਾਂ ਵਿਚ ਬਿਰਾਜ ਗਏ। ਇਨ੍ਹਾਂ ਦੇ ਪਦ-ਚਿੰਨ੍ਹਾਂ 'ਤੇ ਤੁਰਦਿਆਂ ਹੋਇਆਂ ਬਾਬਾ ਦਇਆ ਸਿੰਘ ਜੀ ਨੇ ਆਪਣਾ ਪਵਿੱਤਰ ਜੀਵਨ ਸੰਪੂਰਨ ਕੀਤਾ। ਬਾਬਾ ਦਇਆ ਸਿੰਘ ਜੀ ਤੋਂ ਬਾਅਦ ਹੁਣ ਬਾਬਾ ਅਵਤਾਰ ਸਿੰਘ ਜੀ ਇਸ ਦਲ ਦੇ ਮੁਖੀ ਹਨ। ■

---

# ਸ੍ਰੀ ਗੁਰੂ ਰਾਮਦਾਸ ਜੀ

*-ਸ. ਸੁਰਜੀਤ ਸਿੰਘ**

*ਸੇਵਾ ਨਿਮਰਤਾ ਨਾਲ ਸਦਾ ਕਰੀਦੀ ਏ,*
*ਟੋਕਰਾ ਸੀਸ 'ਤੇ ਚੁੱਕ ਦੱਸਿਆ ਸ੍ਰੀ ਗੁਰੂ ਰਾਮਦਾਸ ।*
*ਕਿਰਤ ਕਰਨੀ ਤੇ ਵੰਡ ਕੇ ਛਕਣ ਸਾਰੇ,*
*ਜਗਤ ਨੂੰ ਕਰ ਕੇ ਦੱਸਿਆ ਸ੍ਰੀ ਗੁਰੂ ਰਾਮਦਾਸ ।*
*ਗੁਰੂ ਦੇ ਹੁਕਮ 'ਚ ਹੀ ਅੰਨਦ ਰਹਿਣਾ,*
*ਨਾ ਪ੍ਰਸ਼ਨ ਕਰਨਾ ਦੱਸਿਆ ਸ੍ਰੀ ਗੁਰੂ ਰਾਮਦਾਸ।*
*ਥੜ੍ਹਾ ਬਣਾਉਣ ਗੁਰੂ ਆਗਿਆ ਨਾਲ,*
*ਹੁਕਮ ਮੰਨ ਢਾਹੁਣਾ ਦੱਸਿਆ ਸ੍ਰੀ ਗੁਰੂ ਰਾਮਦਾਸ।*
*ਸੇਵਾ-ਸਿਮਰਨ ਕਰਨਾ ਨਿਮਰਤਾ ਨਾਲ,*
*ਮੰਨਣਾ ਹੁਕਮ ਗੁਰਾਂ ਦਾ ਦੱਸਿਆ ਸ੍ਰੀ ਗੁਰੂ ਰਾਮਦਾਸ।*
*ਸੁਰਜੀਤ ਸਿੰਘਾ! ਮਿਲਦੀ ਬਖਸ਼ਿਸ਼ ਗੁਰੂ ਕੋਲੋਂ,*
*ਮਨ ਨੀਵਾਂ ਰੱਖਣਾ ਦੱਸਿਆ ਸ੍ਰੀ ਗੁਰੂ ਰਾਮਦਾਸ।* ■

*ਐਲ-੬/੧੩੧, ਗਲੀ ਨੰ: ੨, ਬਜ਼ਾਰ ਨੰ: ੩ , ਨਿਊ ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੨੧੬੫-੪੭੫੬੩

# ਸ਼ਹਿਜ਼ਾਦਾ ਪਿਸ਼ੌਰਾ ਸਿੰਘ

*-ਸ. ਹਰਭਜਨ ਸਿੰਘ**

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜਦ ਸਿੱਖ ਰਾਜ ਆਪਸੀ ਖਾਨਾ ਜੰਗੀ 'ਚ ਉਲਝਦਾ ਹੋਇਆ ਪਤਨ ਵੱਲ ਵੱਧ ਰਿਹਾ ਸੀ ਤਾਂ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਦੀ ਦੁਖਦਾਈ ਮੌਤ ਤੋਂ ਬਾਅਦ ਅਜਿਹੀ ਸਥਿਤੀ ਵਿਚ ਆ ਪਹੁੰਚਿਆ, ਜਿਸ ਨੇ ਪਸਰ ਰਹੀਆਂ ਹਿਰਦੇ-ਵੇਦਕ ਘਟਨਾਵਾਂ ਨੂੰ ਨਵਾਂ ਮੋੜ ਦਿੱਤਾ। ਸ਼ਹਿਜ਼ਾਦਾ ਪਿਸ਼ੌਰਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਦੀ ਕੁੱਖੋਂ ਜੰਮਿਆ ਸੀ ਅਤੇ ਸ਼ਹਿਜ਼ਾਦਾ ਕਸ਼ਮੀਰਾ ਸਿੰਘ ਉਸ ਦਾ ਸੱਕਾ ਭਰਾ ਸੀ, ਜਿਨ੍ਹਾਂ ਦੋਵਾਂ ਦੇ ਨਾਂ ਮਹਾਰਾਜਾ ਨੇ ਕਸ਼ਮੀਰ ਅਤੇ ਪਿਸ਼ਾਵਰ ਦੀ ਜਿੱਤ ਉੱਪਰ ਰੱਖੇ ਸਨ। ਪਿਸ਼ੌਰਾ ਸਿੰਘ ਦਾ ਵੱਡਾ ਭਰਾ ਕਸ਼ਮੀਰਾ ਸਿੰਘ ਵਜ਼ੀਰ ਰਾਜਾ ਹੀਰਾ ਸਿੰਘ ਡੋਗਰਾ ਵੱਲੋਂ ਬਾਬਾ ਬੀਰ ਸਿੰਘ ਨੌਰੰਗਾਬਾਦ ਦੇ ਖ਼ਿਲਾਫ਼ ਚਾੜ੍ਹੀ ਗਈ ਫ਼ੌਜੀ ਮੁਹਿੰਮ ਸਮੇਂ ਸਰਦਾਰ ਅਤਰ ਸਿੰਘ ਸੰਧਾਵਾਲੀਆ ਸਮੇਤ ਮਾਰਿਆ ਗਿਆ ਸੀ, ਪਰ ਪਿਸ਼ੌਰਾ ਸਿੰਘ ਹਮਲੇ ਤੋਂ ਕੁਝ ਸਮਾਂ ਪਹਿਲੇ ਉੱਥੋਂ ਨਿਕਲ ਜਾਣ ਕਾਰਨ ਬਚ ਗਿਆ ਸੀ। ਸਿੱਖ ਰਾਜ ਦੀ ਇਸੇ ਖਾਨਾਜੰਗੀ 'ਚ ਵਜ਼ੀਰ ਹੀਰਾ ਸਿੰਘ ਵੀ ਆਪਣੇ ਸਲਾਹਕਾਰ ਪੰਡਿਤ ਜਲ੍ਹਾ ਸਮੇਤ ਮਾਰਿਆ ਗਿਆ ਸੀ। ਇਸ ਖਾਨਾਜੰਗੀ ਦੇ ਪੂਰੇ ਘਟਨਾਕ੍ਰਮ 'ਚ ਡੋਗਰਿਆਂ ਦਾ ਹੱਥ ਰਿਹਾ ਸੀ, ਜਿਸ ਵਿਚ ਉਹ ਵੀ ਬਚ ਨਾ ਸਕੇ ਅਤੇ ਹੁਣ ਸਿਰਫ ਰਾਜਾ ਗੁਲਾਬ ਸਿੰਘ ਜੋ ਜੰਮੂ ਦਾ ਸੂਬੇਦਾਰ ਸੀ, ਹੀ ਬਾਕੀ ਬਚਿਆ ਰਹਿ ਗਿਆ ਸੀ। ਉਹ ਤਾਕਤਵਰ ਹੁੰਦਾ ਹੋਇਆ, ਆਪਣੇ ਅਸਲੀ ਮਿਸ਼ਨ ਵੱਲ ਜੋ ਕਿ ਸਿੱਖ ਰਾਜ ਦੀ ਤਬਾਹੀ ਅਤੇ ਜੰਮੂ ਸਮੇਤ ਪਹਾੜੀ ਖੇਤਰ ਦਾ ਖ਼ੁਦਮੁਖ਼ਤਿਆਰ ਬਾਦਸ਼ਾਹ ਬਣਨ ਵੱਲ ਵਧਣ ਲਈ ਤਰਲੋ-ਮੱਛੀ ਹੋਇਆ ਬੈਠਾ ਸੀ। ਸ਼ਹਿਜ਼ਾਦੇ ਪਿਸ਼ੌਰਾ ਸਿੰਘ ਦੇ ਕਤਲ ਵਿਚ ਵੀ ਉਸ ਦਾ ਹੀ ਹੱਥ ਸੀ ਜਿਸ ਹੇਠ ਉਹ ਇਕ ਤੀਰ ਰਾਹੀਂ ਦੋ ਨਿਸ਼ਾਨੇ, ਭਾਵ ਪਿਸ਼ੌਰਾ ਸਿੰਘ ਦੇ ਨਾਲ ਨਾਲ ਆਪਣੇ ਵਿਰੋਧੀ ਤੇ ਦੁਸ਼ਮਣ ਵਜ਼ੀਰ ਜਵਾਹਰ ਸਿੰਘ ਜੋ ਮਹਾਰਾਣੀ ਜਿੰਦ ਕੌਰ ਦਾ ਭਰਾ ਸੀ, ਦਾ ਵੀ ਕਤਲ ਕਰਵਾਉਣ ਵਿਚ ਕਾਮਯਾਬ ਹੋ ਗਿਆ ਸੀ; ਜਿਸ ਨੇ ਖਾਲਸਾ ਫ਼ੌਜਾਂ ਨੂੰ ਸਿੱਖ ਰਾਜ ਦੀ ਬਰਬਾਦੀ ਦਾ ਇਕ ਪ੍ਰਮੁੱਖ ਕਾਰਨ ਬਣਾ ਦਿੱਤਾ। ਕਾਸ਼! ਜੇਕਰ ਹੋਣਹਾਰ ਸ਼ਹਿਜ਼ਾਦੇ ਦਾ ਕਤਲ ਨਾ ਹੁੰਦਾ, ਜਿਸ ਨੂੰ ਮਰਵਾਉਣ ਵਿਚ ਜ਼ਾਹਰਾ ਤੌਰ 'ਚ ਵਜ਼ੀਰ ਜਵਾਹਰ ਸਿੰਘ ਜ਼ਿੰਮੇਵਾਰ ਸੀ, ਤਾਂ ਖਾਲਸਾ ਫ਼ੌਜ ਦੇ ਆਪਣੇ ਅਫ਼ਸਰਾਂ ਤੇ ਸਰਦਾਰਾਂ ਨਾਲ ਵਿਸ਼ੇਸ਼ ਤੌਰ 'ਤੇ ਮਹਾਰਾਣੀ ਜਿੰਦਾਂ ਨਾਲ ਸ਼ਰਧਾ-ਪੂਰਵਕ ਵਿਸ਼ਵਾਸ ਭਰੇ ਸੰਬੰਧ ਬਣੇ ਰਹਿਣੇ ਸਨ; ਜਿਨ੍ਹਾਂ ਕਾਰਨ ਐਂਗਲੋ-ਸਿੱਖ ਲੜਾਈਆਂ ਸਮੇਂ ਜਰਨੈਲਾਂ ਤੇ ਕਮਾਂਡਰਾਂ ਨੇ ਦਿਲੋਂ ਖਾਲਸਾ ਫ਼ੌਜਾਂ ਦਾ ਸਾਥ ਨਾ ਦਿੱਤਾ ਅਤੇ ਨਾ ਹੀ ਫ਼ੌਜ ਦਾ ਉਨ੍ਹਾਂ ਉੱਪਰ ਵਿਸ਼ਵਾਸ ਰਿਹਾ ਜੋ ਫ਼ੌਜਾਂ ਇਹ ਲੜਾਈਆਂ ਜਿੱਤ ਕੇ ਵੀ

*ਬੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ। ਮੋ: +੯੧੯੮੭੨੮-੧੦੮੨੦

ਹਾਰ ਗਈਆਂ ਸਨ। ਦੂਸਰਾ ਜੇਕਰ ਵਜ਼ੀਰ ਜਵਾਹਰ ਸਿੰਘ ਆਪਣਾ ਸ਼ੁਰੂ ਸਮੇਂ ਅਪਣਾਇਆ ਗਿਆ ਕਿਰਦਾਰ ਕਾਇਮ ਰੱਖਦਾ ਹੋਇਆ ਜਿਊਂਦਾ ਰਹਿੰਦਾ ਤੇ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਦਾ ਕਤਲ ਨਾ ਕਰਵਾਉਂਦਾ, ਤਾਂ ਖਾਲਸਾ ਫ਼ੌਜਾਂ ਵਿਚ ਆਪਣਾ ਅਸਰ ਰਸੂਖ਼ ਕਾਇਮ ਰੱਖਦਿਆਂ ਹੋਇਆਂ ਨਿਸ਼ਚਿਤ ਹੀ ਉਸ ਨੇ ਆਪਣੇ ਵਿਰੋਧੀ ਦੁਸ਼ਮਣ, ਆਖਰੀ ਡੋਗਰਾ ਹਾਕਮ ਰਾਜਾ ਗੁਲਾਬ ਸਿੰਘ ਦੀ ਤਾਕਤ ਦਾ ਖਾਤਮਾ ਕਰ ਦੇਣਾ ਸੀ ਜੋ ਸਿੱਖ ਰਾਜ ਦਾ ਕੱਟੜ ਦੁਸ਼ਮਣ ਬਣ ਰਿਹਾ ਸੀ।

ਇਸ ਦੁਖਦਾਈ ਘਟਨਾ ਚੱਕਰ ਨੂੰ ਸਮਝਣ ਲਈ ਸਾਨੂੰ ਇਤਿਹਾਸ 'ਤੇ ਨਜ਼ਰ ਮਾਰਨੀ ਪਵੇਗੀ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੋਵਾਂ ਸ਼ਹਿਜ਼ਾਦਿਆਂ ਨੂੰ ਸਿਆਲਕੋਟ ਦੀ ਜਗੀਰ ਦਿੱਤੀ ਹੋਈ ਸੀ। ਲਾਹੌਰ ਦਰਬਾਰ ਦੇ ਸਮਕਾਲੀ ਇਤਿਹਾਸਕਾਰ ਸੋਹਨ ਲਾਲ ਸੂਰੀ ਮੁਤਾਬਕ ੨੫ ਅਕਤੂਬਰ, ੧੮੩੪ ਈ. ਨੂੰ ਮਹਾਰਾਜਾ ਇਨ੍ਹਾਂ ਨੂੰ ਸਿਆਲਕੋਟ ਵਿਖੇ ਮਿਲਿਆ ਜਦ ਇਨ੍ਹਾਂ ਸ਼ਹਿਜ਼ਾਦਿਆਂ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਨੇ ਮਹਾਰਾਜਾ ਨੂੰ ਇੱਕ ਕੀਮਤੀ ਘੋੜਾ ਅਤੇ ੧੧੦੦ ਰੁਪਏ ਦੀ ਨਜ਼ਰ ਭੇਟ ਕੀਤੀ।[2] ਜਦ ਵੀ ਮਹਾਰਾਜਾ ਜੰਮੂ ਦੀ ਤਰਫ਼ ਨਿਕਲਦੇ ਉਹ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਜ਼ਰੂਰ ਮਿਲਦੇ। ਇਸੇ ਤਰ੍ਹਾਂ ਜਦ ਮਹਾਰਾਜਾ ੨੮ ਅਕਤੂਬਰ, ੧੮੩੮ ਨੂੰ ਦਰਿਆ ਚਨਾਬ ਨਜ਼ਦੀਕ ਮਨਾਵਰ ਵਿਖੇ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਮਿਲੇ ਤਾਂ ਉਨ੍ਹਾਂ ਦੋਵਾਂ ਪੁੱਤਰਾਂ ਤੋਂ ਬੰਦੂਕ ਚਲਾਉਣ ਦਾ ਸਹੀ ਨਿਸ਼ਾਨੇ ਉੱਪਰ ਅਭਿਆਸ ਵੇਖਿਆ ਅਤੇ ਨਾਲ ਹੀ ਸ਼ਹਿਜ਼ਾਦਾ ਕਸ਼ਮੀਰਾ ਸਿੰਘ ਨੂੰ ਕਿਲ੍ਹੇ ਉੱਪਰ ਕਬਜ਼ਾ ਕਰਨ ਦੀ ਕਾਰਵਾਈ ਦਾ ਅਭਿਆਸ ਤੇ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਤੋਂ ਕਿਲ੍ਹੇ ਅੰਦਰ ਰਹਿ ਕੇ ਕਿਲ੍ਹੇ ਉੱਪਰ ਕਬਜ਼ਾ ਜਮਾਈ ਰੱਖਣ ਦਾ ਫ਼ੌਜੀ ਅਭਿਆਸ ਕਰਵਾਇਆ।[3] ਇਹ ਦੋਵੇਂ ਸ਼ਹਿਜ਼ਾਦੇ ਸਿਆਲਕੋਟ ਹੀ ਆਪਣੀ ਮਾਤਾ ਨਾਲ ਰਹਿੰਦੇ ਹੋਏ ਪ੍ਰਵਾਨ ਚੜ੍ਹੇ, ਪਰ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਅਦ, ਰਾਜਾ ਹੀਰਾ ਸਿੰਘ ਦੇ ਵਜ਼ੀਰ ਬਣਨ ਨਾਲ ਸਥਿਤੀਆਂ ਬਦਲ ਗਈਆਂ। ਹੀਰਾ ਸਿੰਘ ਦੀ ਆਪਣੇ ਪਰਵਾਰ, ਚਾਚਾ ਰਾਜਾ ਸੁਚੇਤ ਸਿੰਘ ਤੇ ਤਾਇਆ ਰਾਜਾ ਗੁਲਾਬ ਸਿੰਘ ਨਾਲ ਅਣਬਣ ਸ਼ੁਰੂ ਹੋ ਗਈ। ਖਾਲਸਾ ਪੰਚਾਇਤ ਹੀਰਾ ਸਿੰਘ ਦੀ ਵਜ਼ੀਰੀ ਸਮੇਂ ਕੀਤੇ ਗਏ ਕੰਮਾਂ ਤੋਂ ਖੁਸ਼ ਨਹੀਂ ਸੀ ਅਤੇ ਉਹ ਰਾਜਾ ਸੁਚੇਤ ਸਿੰਘ ਨੂੰ ਵਜ਼ੀਰੀ ਦਾ ਅਹੁਦਾ ਸੌਂਪਣਾ ਚਾਹੁੰਦੀ ਸੀ। ਪਰ ਹੀਰਾ ਸਿੰਘ ਨੇ ਫ਼ੌਜ ਨੂੰ ਰੁਪਏ ਪੈਸੇ ਦਾ ਲਾਲਚ ਦੇ ਕੇ ਆਪਣੇ ਹੀ ਚਾਚੇ ਨੂੰ ਫ਼ੌਜ ਤੋਂ ਮਰਵਾ ਦਿੱਤਾ, ਜੋ ਬਹੁਤ ਬਹਾਦਰ ਸੀ। ਰਾਜਾ ਸੁਚੇਤ ਸਿੰਘ ਦੀ ਰਾਮਨਗਰ ਵਾਲੀ ਜਗੀਰ ਤੇ ਖ਼ਜ਼ਾਨੇ ਉੱਪਰ ਰਾਜਾ ਗੁਲਾਬ ਸਿੰਘ ਵੱਲੋਂ ਕਬਜ਼ਾ ਕਰ ਲੈਣ ਕਾਰਨ, ਹੀਰਾ ਸਿੰਘ ਆਪਣੇ ਤਾਏ ਤੋਂ ਵੀ ਔਖਾ ਸੀ, ਜਿਸ ਨੇ ਉਸ ਵਿਰੁੱਧ ਜੰਮੂ ਫ਼ੌਜ ਚਾੜ ਦਿੱਤੀ। ਜੰਮੂ ਦਾ ਇਲਾਕਾ ਇਨ੍ਹਾਂ ਸ਼ਹਿਜ਼ਾਦਿਆਂ ਦੀ ਸਿਆਲਕੋਟ ਦੀ ਜਗੀਰ ਨਾਲ ਪੈਂਦਾ ਸੀ, ਇਸ ਕਾਰਨ ਜੰਮੂ ਵਾਲੇ ਡੋਗਰੇ ਇਨ੍ਹਾਂ ਨਾਲ ਸੁਰ-ਸਾਂਝ ਜਾਂ ਦੁਸ਼ਮਣੀ ਰੱਖਣ ਲੱਗ ਪਏ। 'ਏ ਸ਼ੋਰਟ ਹਿਸਟਰੀ ਆਫ ਦੀ ਸਿਖਜ਼' ਦਾ ਲਿਖਾਰੀ ਸੀ. ਐਚ. ਪੇਅਨ ਲਿਖਦਾ ਹੈ ਕਿ ਸੰਨ ੧੮੪੪ ਦੇ ਸ਼ੁਰੂ ਵਿਚ ਰਾਜਾ ਸੁਚੇਤ ਸਿੰਘ ਡੋਗਰਾ ਨੇ ਆਪਣੇ ਭਤੀਜੇ ਰਾਜਾ ਹੀਰਾ ਸਿੰਘ ਵਜ਼ੀਰ ਦੀ ਸਰਦਾਰੀ ਰੋਕਣ ਲਈ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਸਿੱਖ ਰਾਜ ਦੀ ਗੱਦੀ ਦੇ ਵਾਰਿਸ ਹੋਣ ਦੇ ਨਾਤੇ ਬਗ਼ਾਵਤ ਲਈ

ਉਤਸ਼ਾਹਿਤ ਕੀਤਾ ਅਤੇ ਕਈ ਸਿੱਖ ਰਜਮੈਂਟਾਂ ਇਨ੍ਹਾਂ ਨਾਲ ਆ ਮਿਲੀਆਂ, ਜਿਨ੍ਹਾਂ ਨੂੰ ਕਾਬੂ ਕਰਨ ਲਈ ਗੁਲਾਬ ਸਿੰਘ ਨੂੰ ਕਿਹਾ ਗਿਆ ਅਤੇ ਲਾਹੌਰ ਦਰਬਾਰ ਵੱਲੋਂ ਵੀ ਫ਼ੌਜ ਭੇਜੀ ਗਈ। ਜਦ ਇਹ ਸ਼ਹਿਜ਼ਾਦੇ ਲਾਹੌਰ ਤੋਂ ਭੇਜੀ ਗਈ ਫ਼ੌਜ ਦਾ ਮੁਕਾਬਲਾ ਕਰਨ ਤੋਂ ਅਸਮਰੱਥ ਹੋ ਗਏ ਤਾਂ ਖਾਲਸਾ ਪੰਚਾਇਤ ਦੇ ਜ਼ੋਰ ਪਾਏ ਜਾਣ ਉੱਪਰ ਹੀਰਾ ਸਿੰਘ ਨੇ ਇਨ੍ਹਾਂ ਨੂੰ ਸੁਰੱਖਿਅਤ ਜਗ੍ਹਾ ਦਿੰਦੇ ਹੋਏ ਆਪਣੇ ਪਰਵਾਰ ਸਮੇਤ ਕਿਲ੍ਹੇ 'ਚੋਂ ਨਿਕਲਣ ਦਾ ਮੌਕਾ ਪ੍ਰਦਾਨ ਕਰ ਦਿੱਤਾ ਅਤੇ ਇਸ ਤਰ੍ਹਾਂ ਇਹ ਸ਼ਹਿਜ਼ਾਦੇ ਬਾਬਾ ਬੀਰ ਸਿੰਘ ਪਾਸ ਨੌਰੰਗਾਬਾਦ ਪਹੁੰਚ ਗਏ[੪] ਪਰ ਉੱਧਰ ਗੁਲਾਬ ਸਿੰਘ ਇਨ੍ਹਾਂ ਦੋਵਾਂ ਨੂੰ ਕੈਦ 'ਚ ਰੱਖ ਕੇ ਕੀਮਤ ਵਸੂਲਣਾ ਚਾਹੁੰਦਾ ਸੀ ਤੇ ਇਸੀ ਕਾਰਨ ਖਾਲਸਾ ਫ਼ੌਜ ਗੁਲਾਬ ਸਿੰਘ ਤੋਂ ਦੁਖੀ ਹੋ ਕੇ ਉਸ ਦੇ ਭਰਾ ਰਾਜਾ ਸੁਚੇਤ ਸਿੰਘ ਵੱਲ ਝੁਕ ਗਈ ਸੀ ਜਿਸ ਨੂੰ ਹੀਰਾ ਸਿੰਘ ਨੇ ਮਰਵਾ ਦਿੱਤਾ ਸੀ।[੫]

'ਗੁਲਸ਼ਨ-ਏ-ਪੰਜਾਬ' ਦਾ ਲਿਖਾਰੀ ਪੰਡਿਤ ਦੇਬੀ ਪ੍ਰਸਾਦ ਲਿਖਦਾ ਹੈ ਕਿ ਗੁਲਾਬ ਸਿੰਘ ਨੇ ਸ਼ਹਿਜ਼ਾਦਿਆਂ ਨੂੰ ਕੈਦ ਕਰਨ ਲਈ ਜਾਅਲੀ ਖ਼ਤ ਉਨ੍ਹਾਂ ਦੇ ਨਾਂ ਹੇਠ ਲਾਹੌਰ ਭੇਜ ਦਿੱਤੇ, ਜੋ ਦਰਸਾਉਂਦੇ ਸਨ ਕਿ ਉਹ ਰਾਜਾ ਧਿਆਨ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਲਈ ਸੰਧਾਵਾਲੀਆ ਵੱਲੋਂ ਰਚੀ ਗਈ ਸਾਜ਼ਿਸ਼ 'ਚ ਭਾਗੀਦਾਰ ਸਨ, ਜਿਸ ਕਾਰਨ ਹੀਰਾ ਸਿੰਘ ਨੇ ਉਨ੍ਹਾਂ ਵਿਰੁੱਧ ਫ਼ੌਜ ਭੇਜੀ ਸੀ।[੬] ਉਹ ਲਿਖਦਾ ਹੈ ਕਿ ਇਨ੍ਹਾਂ ਪਾਸ ੩੦੦ ਸਵਾਰ ਤੇ ੫੦੦ ਪੈਦਲ ਫ਼ੌਜੀ ਸਨ, ਜਿਨ੍ਹਾਂ ਨੇ ਗੁਲਾਬ ਸਿੰਘ ਦੀ ੯੦੦੦ ਫ਼ੌਜ ਨੂੰ ਹਰਾ ਦਿੱਤਾ ਸੀ ਅਤੇ ਇਹ ਦੋਵੇਂ ਕੇਵਲ ੩੦ ਜਾਂ ੪੦ ਸਵਾਰਾਂ ਸਮੇਤ ਦੂਰ ਤਕ ਸ਼ਿਕਾਰ ਖੇਡਣ ਲਈ ਨਿਕਲ ਜਾਂਦੇ ਸਨ, ਪਰ ਗੁਲਾਬ ਸਿੰਘ ਦੀ ਫ਼ੌਜ ਦੀ ਇਨ੍ਹਾਂ ਨਾਲ ਮੁਕਾਬਲਾ ਕਰਨ ਦੀ ਹਿੰਮਤ ਨਹੀਂ ਸੀ ਪੈਂਦੀ ਜੋ ਇਹ ਦੋਵੇਂ ਇਤਨੇ ਬਹਾਦਰ ਸਨ।[੭] ਇਸੇ ਕਾਰਨ ਲਾਹੌਰ ਤੋਂ ੨ ਪਲਟਨਾਂ ਮੁਸਲਮਾਨਾਂ ਦੀਆਂ ਤੇ ੧ ਪਹਾੜੀ ਫ਼ੌਜੀ ਪਲਟਨ ਭੇਜੀ ਗਈ, ਪਰ ਇਨ੍ਹਾਂ ਪਲਟਨਾਂ ਨੇ ਸਿੱਖ ਫ਼ੌਜੀ ਦੇ ਡਰ ਕਾਰਨ ਲੜਨ ਤੋਂ ਨਾਂਹ ਕਰ ਦਿੱਤੀ ਜਿਸ ਤੇ ਹੀਰਾ ਸਿੰਘ ਨੇ ਧਿਆਨ ਸਿੰਘ ਦੀਆਂ ੨ ਪਲਟਨਾਂ, ੫੦੦ ਸਵਾਰ ਤੇ ੬ ਤੋਪਾਂ ਭੇਜੀਆਂ; ਜਿਨ੍ਹਾਂ ਨੇ ਸ਼ਹਿਰ 'ਤੇ ਕਬਜ਼ਾ ਕਰ ਲਿਆ ਤੇ ਕਿਲ੍ਹੇ ਉੱਪਰ ਗੋਲਾਬਾਰੀ ਸ਼ੁਰੂ ਕਰ ਦਿੱਤੀ, ਜਿਸ ਕਾਰਨ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਪਰਵਾਰ ਸਮੇਤ ਨਿਕਲਣਾ ਪਿਆ ਸੀ।[੮] ਜਦ ਖਾਲਸਾ ਪੰਚਾਇਤ ਨੂੰ ਪਤਾ ਲੱਗਾ ਤਾਂ ਉਨ੍ਹਾਂ ਹੀਰਾ ਸਿੰਘ ਨੂੰ ਤਾੜਨਾ ਕਰ ਦਿੱਤੀ ਕਿ ਇਨ੍ਹਾਂ ਸ਼ਹਿਜ਼ਾਦਿਆਂ ਦਾ ਕੋਈ ਨੁਕਸਾਨ ਨਹੀਂ ਹੋਣਾ ਚਾਹੀਦਾ। ਪਰ ਪੰਚਾਇਤ ਦੇ ਕਹੇ ਤੇ ਹੀਰਾ ਸਿੰਘ ਦਾ ਖ਼ਤ ਪਹੁੰਚਣ ਤੋਂ ਪਹਿਲਾ ਹੀ ਦੋਵੇਂ ਸ਼ਹਿਜ਼ਾਦੇ ਕਿਲ੍ਹਾ ਖਾਲੀ ਕਰ ਕੇ ਬਾਬਾ ਬੀਰ ਸਿੰਘ ਪਾਸ ਨੌਰੰਗਾਬਾਦ ਪਹੁੰਚ ਗਏ ਸਨ। ਸੋਹਨ ਲਾਲ ਸੂਰੀ ਲਿਖਦਾ ਹੈ ਕਿ ਜਦ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਨੂੰ ਪਤਾ ਲੱਗਾ ਕਿ ਬਾਬਾ ਬੀਰ ਸਿੰਘ ਦੇ ਡੇਰੇ ਸੰਧਾਵਾਲੀਆ ਨੂੰ ਗ੍ਰਿਫ਼ਤਾਰ ਕਰਨ ਲਈ ੬ ਮਈ, ੧੮੪੪ ਨੂੰ ੧੦ ਪਲਟਨਾਂ, ਤੋਪਖ਼ਾਨਾ ਤੇ ਘੋੜਸਵਾਰ ਫ਼ੌਜ ਭੇਜੀ ਜਾ ਚੁੱਕੀ ਹੈ ਤਾਂ ਉਹ ਲਾਹੌਰ ਪਹੁੰਚ ਗਿਆ, ਜਿੱਥੇ ਉਸ ਨੂੰ ਫਿਰ ਸਿਆਲਕੋਟ ਦੀ ਜਗੀਰ ਸੌਂਪ ਦਿੱਤੀ ਗਈ।[੯.੧] ਪਰ ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਪਿਸ਼ੌਰਾ ਸਿੰਘ ਇਸ ਸਮੇਂ ਬਾਬਾ ਬੀਰ ਸਿੰਘ ਪਾਸ ਨਹੀਂ ਸੀ ਬਲਕਿ ਲੁਧਿਆਣੇ ਵਿਖੇ ਸੀ ਅਤੇ ਲਾਹੌਰ ਪਹੁੰਚਣ 'ਤੇ ਫ਼ੌਜ ਨੇ ਉਸ ਨੂੰ ਸਲਾਮੀ ਦਿੱਤੀ, ਜਿਸ ਤੋਂ ਛੁਟਕਾਰਾ ਪਾਉਣ ਲਈ

ਹੀਰਾ ਸਿੰਘ ਨੇ ਉਸ ਨੂੰ ਸਿਆਲਕੋਟ ਦੀ ਜਗੀਰ ਫਿਰ ਸੌਂਪ ਦਿੱਤੀ ਸੀ।[੯.੨] ਪੰਡਿਤ ਦੇਬੀ ਪ੍ਰਸਾਦ ਲਿਖਦਾ ਹੈ ਕਿ ਲੜਾਈ ਤੋਂ ਇਕ ਦਿਨ ਪਹਿਲਾਂ ਪਿਸ਼ੌਰਾ ਸਿੰਘ ਲਾਹੌਰ ਪਹੁੰਚ ਗਿਆ ਸੀ ਅਤੇ ਹੀਰਾ ਸਿੰਘ ਨੇ ਕਸ਼ਮੀਰਾ ਸਿੰਘ ਦੇ ਮਾਰੇ ਜਾਣ ਕਾਰਨ ਉਸ ਨੂੰ ਮਾਫ਼ ਕਰ ਦਿੱਤਾ ਸੀ।[੧੦] ਜਦ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਆਪਣੀ ਜਗੀਰ ਵਿਚ ਫਿਰ ਸਥਾਪਿਤ ਹੋ ਗਿਆ ਤਾਂ ਸੰਨ ੧੮੪੫ ਦੇ ਸ਼ੁਰੂ ਵਿਚ ਗੁਲਾਬ ਸਿੰਘ ਨੇ ਹੀਰਾ ਸਿੰਘ ਤੋਂ ਆਪਣੀ ਰੜਕ ਕੱਢਣ ਲਈ (ਜੋ ਉਸ ਵਿਰੁੱਧ ਬਕਾਇਆ ਰਾਜ ਵਸੂਲਣ ਲਈ ਫ਼ੌਜ ਭੇਜਣਾ ਚਾਹੁੰਦਾ ਸੀ) ਪਿਸ਼ੌਰਾ ਸਿੰਘ ਨੂੰ ਪੰਜਾਬ ਦੀ ਵਾਗਡੋਰ ਸੰਭਾਲਣ ਖਾਤਰ ਫਿਰ ਮਦਦ ਦੇਣੀ ਸ਼ੁਰੂ ਕਰ ਦਿੱਤੀ ਅਤੇ ਕਿਹਾ ਕਿ ਉਹ ਫ਼ੌਜ ਭਰਤੀ ਕਰੇ, ਉਹ ਉਸ ਦੀ ਮਾਲੀ ਮਦਦ ਕਰੇਗਾ। ਇਸ ’ਤੇ ਸ਼ਹਿਜ਼ਾਦੇ ਨੇ ੨੦੦੦ ਫ਼ੌਜੀ ਭਰਤੀ ਕਰ ਲਏ, ਪਰ ਜਦ ਫ਼ੌਜ ਨੂੰ ਤਨਖਾਹ ਦੇਣ ਲਈ ਉਸ ਨੇ ਗੁਲਾਬ ਸਿੰਘ ਤੋਂ ਮਾਲੀ ਮਦਦ ਮੰਗੀ ਤਾਂ ਉਸ ਨੇ ਨਾਂਹ ਕਰ ਦਿੱਤੀ ਕਿਉਂਕਿ ਤਦ ਉਸ ਦੀ ਹੀਰਾ ਸਿੰਘ ਨਾਲ ਸੁਲਾਹ ਹੋ ਗਈ ਸੀ ਅਤੇ ਕਿਹਾ ਕਿ ਉਹ ਆਪਣੀ ਇਸ ਫ਼ੌਜ ਨੂੰ ਨੌਕਰੀ ਤੋਂ ਕੱਢ ਦੇਵੇ ਜਿਵੇਂ ਉਸ ਨੇ ਖ਼ੁਦ ੧੫੦੦੦ ਫ਼ੌਜ ਨੌਕਰੀ ਤੋਂ ਕੱਢ ਦਿੱਤੀ ਹੈ।[੧੧] ਗੁਲਾਬ ਸਿੰਘ ਨੇ ਇਹ ਫ਼ੌਜ ਲਾਹੌਰ ਤੋਂ ਬਾਗ਼ੀ ਹੋ ਕੇ ਹੀਰਾ ਸਿੰਘ ਤੋਂ ਬਦਲਾ ਲੈਣ ਲਈ ਭਰਤੀ ਕੀਤੀ ਸੀ, ਜਿਸ ਨੇ ਉਸ ਖ਼ਿਲਾਫ਼ ਫ਼ੌਜੀ ਮੁਹਿੰਮ ਸ਼ੁਰੂ ਕੀਤੀ ਹੋਈ ਸੀ।

ਪੈਅਨ ਮੁਤਾਬਕ ਜਦ ਹੀਰਾ ਸਿੰਘ ਦੀ, ਰਾਜਾ ਸੁਚੇਤ ਸਿੰਘ ਦੀ ਜਾਇਦਾਦ ਦੀ ਵੰਡੀ ਕਾਰਨ ਗੁਲਾਬ ਸਿੰਘ ਨਾਲ ਸੁਲਾਹ ਹੋ ਗਈ ਤਾਂ ਉਸ ਨੇ (ਗੁਲਾਬ ਸਿੰਘ ਨੇ ਸ਼ਹਿਜ਼ਾਦੇ ਪਿਸ਼ੌਰਾ isMG ƒ iPr nkw idq`w[[੧੨] ਪੰਡਿਤ ਦੇਬੀ ਪ੍ਰਸਾਦ ਲਿਖਦਾ ਹੈ ਕਿ ਸ਼ਹਿਜ਼ਾਦੇ ਨੇ ਗੁਲਾਬ ਸਿੰਘ ਦੀ ਮਾਲੀ ਮਦਦ ਤੋਂ ਇਨਕਾਰ ਕਰਨ ਵਾਲੀ ਚਿੱਠੀ ਆਪਣੀ ਨਵੀਂ ਭਰਤੀ ਕੀਤੀ ਹੋਈ ਫ਼ੌਜ ਨੂੰ ਵਿਖਾ ਦਿੱਤੀ ਜਿਸ ਕਾਰਨ ਤੈਸ਼ ਵਿਚ ਆ ਕੇ ਇਸ ਫ਼ੌਜ ਨੇ ‘ਗੁਲਾਬ ਸਿੰਘ ਦੀ ਗੁਜਰਾਤ ਵਿਚ ਤਾਇਨਾਤ ਇਕ ਪਲਟਨ ਮਾਰ ਕੇ ਭਜਾ ਦਿੱਤੀ ਅਤੇ ਗੁਜਰਾਤ ਸ਼ਹਿਰ ਨੂੰ ਲੁੱਟ ਲਿਆ।[੧੩] ਪਰ ਇਹ ਸਭ ਪਿਸ਼ੌਰਾ ਸਿੰਘ ਨੇ ਗੁਲਾਬ ਸਿੰਘ ਦੇ ਕਹੇ ਅਨੁਸਾਰ ਕੀਤਾ ਸੀ।

ਮਹਾਰਾਜਾ ਸ਼ੇਰ ਸਿੰਘ ਅਤੇ ਵਜ਼ੀਰ ਧਿਆਨ ਸਿੰਘ ਦੇ ਕਤਲ ਤੋਂ ਬਾਅਦ ਖਾਲਸਾ ਫ਼ੌਜ ਨੇ ਧਿਆਨ ਸਿੰਘ ਦੇ ਬੇਟੇ ਰਾਜਾ ਹੀਰਾ ਸਿੰਘ ਨੂੰ, ਜੋ ਮਹਾਰਾਜਾ ਰਣਜੀਤ ਸਿੰਘ ਦਾ ਚਹੇਤਾ ਸੀ, ਵਜ਼ੀਰ ਬਣਾ ਦਿੱਤਾ। ਪਰ ਇਸ ਵਜ਼ੀਰ ਨੇ ਪੰਡਿਤ ਜੱਲਾ ਨੂੰ ਆਪਣਾ ਸਲਾਹਕਾਰ ਰੱਖ ਲਿਆ ਜਿਸ ਦਾ ਵਤੀਰਾ ਸਿੱਖ ਸਰਦਾਰਾਂ ਅਤੇ ਮਹਾਰਾਣੀ ਨਾਲ ਠੀਕ ਨਹੀਂ ਸੀ, ਜਿਸ ਤੋਂ ਦੁਖੀ ਹੋ ਕੇ ਫ਼ੌਜ ਨੇ ਉਨ੍ਹਾਂ ਨੂੰ ਮਾਰ ਮੁਕਾਇਆ। ਇਨ੍ਹਾਂ ਨੂੰ ਮਰਵਾਉਣ ’ਚ ਜਵਾਹਰ ਸਿੰਘ ਵੀ ਸਰਗਰਮ ਸੀ, ਕਿਉਂਕਿ ਉਹ ਖ਼ੁਦ ਵਜ਼ੀਰ ਬਣਨਾ ਚਾਹੁੰਦਾ ਸੀ। ਸੋਹਨ ਲਾਲ ਸੂਰੀ ਅਨੁਸਾਰ ਜਵਾਹਰ ਸਿੰਘ ਜੋ ਹੀਰਾ ਸਿੰਘ ਦੇ ਕਤਲ ਤੋਂ ਬਾਅਦ ਵਜ਼ੀਰ ਦਾ ਅਹੁਦਾ ਸੰਭਾਲ ਚੁੱਕਾ ਸੀ, ਨੇ ਪਿਸ਼ੌਰਾ ਸਿੰਘ ਦੀ ਜਗੀਰ ਜ਼ਬਤ ਕਰਨ ਲਈ ਫ਼ੌਜ ਭੇਜ ਦਿੱਤੀ। ਜਿਸ ਤੇ ਸ਼ਹਿਜ਼ਾਦਾ ਸਤਲੁਜ ਦਰਿਆ ਪਾਰ ਕਰਦਾ ਹੋਇਆ ਲੁਧਿਆਣੇ ਤੇ ਅੰਬਾਲੇ ਵੱਲ ਨਿਕਲ ਗਿਆ ਸੀ।[੧੪] ਪਰ ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਸ਼ਹਿਜ਼ਾਦਾ ਗੁਲਾਬ ਸਿੰਘ ਅਤੇ ਲਾਹੌਰ ਦਰਬਾਰ ਤੋਂ ਤੰਗ ਆ ਕੇ ਇਸ ਦੇ ਫ਼ੌਜ ਭੇਜਣ ਉੱਪਰ ਭੇਸ ਬਦਲ ਕੇ ਅਕਾਲੀਆਂ ਦੇ ਭੇਸ ਵਿਚ ਕਿਤੇ ਨਿਕਲ ਗਿਆ ਸੀ।[੧੫(੧)] ਸੋਹਲ ਲਾਲ

ਸੂਰੀ ਲਿਖਦਾ ਹੈ ਉਹ ਲੁਧਿਆਣੇ ਹੁੰਦਾ ਹੋਇਆ ਅੰਬਾਲੇ ਜਾ ਪਹੁੰਚਿਆ ਜਿੱਥੇ ਅੰਗਰੇਜ਼ਾਂ ਨੇ ਉਸ ਦੀ ਮਦਦ ਕਰਨ ਦਾ ਕੋਈ ਖਾਸ ਹੁੰਗਾਰਾ ਨਹੀਂ ਸੀ ਭਰਿਆ।[੧੫(੨)] ਆਖ਼ਰਕਾਰ ਉਹ ਫ਼ਿਰੋਜ਼ਪੁਰ ਆ ਗਿਆ ਜਿੱਥੇ ਅੰਗਰੇਜ਼ਾਂ ਨੇ ਉਸ ਨੂੰ ਅਤੇ ਉਸ ਦੇ ਪਰਵਾਰ ਨੂੰ ਰਿਹਾਇਸ਼ ਅਤੇ ਮਦਦ ਲਈ ਹਾਂ ਕਰ ਦਿੱਤੀ। ਵਜ਼ੀਰ ਜਵਾਹਰ ਸਿੰਘ ਨੂੰ ਡਰ ਸੀ ਕਿ ਕਿਤੇ ਫ਼ੌਜ ਉਸ ਦੇ ਭਾਣਜੇ ਦਲੀਪ ਸਿੰਘ ਦੀ ਜਗ੍ਹਾ ਪਿਸ਼ੌਰਾ ਸਿੰਘ ਨੂੰ ਗੱਦੀ ਉੱਪਰ ਨਾ ਬਿਠਾ ਦੇਵੇ। ਇਸ ਲਈ ਉਹ ਸ਼ਹਿਜ਼ਾਦੇ ਨੂੰ ਖ਼ਤਮ ਕਰਨਾ ਚਾਹੁੰਦਾ ਸੀ। ਪੈਅਨ ਅਤੇ ਅਗਿਆਤ ਲਿਖਾਰੀ (ਕਰਤਾ ਹਿਸਟਰੀ ਆਫ਼ ਦੀ ਪੰਜਾਬ) ਲਿਖਦੇ ਹਨ ਕਿ ਖਾਲਸਾ ਪੰਚਾਇਤ ਨੇ ਸਰਦਾਰ ਲਹਿਣਾ ਸਿੰਘ ਮਜੀਠੀਆ ਨੂੰ ਬਨਾਰਸ ਤੋਂ ਵਾਪਸ ਲਾਹੌਰ ਪਹੁੰਚ ਕੇ ਮੁੱਖ ਵਜ਼ੀਰ ਅਤੇ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਨੂੰ ਫ਼ਿਰੋਜ਼ਪੁਰ ਤੋਂ ਲਾਹੌਰ ਆ ਕੇ ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਦਾ ਅਹੁਦਾ ਸੰਭਾਲਣ ਲਈ ਕਿਹਾ, ਜਿਸ 'ਤੇ ਉਹ (ਸ਼ਹਿਜ਼ਾਦਾ ਇਕ ਵਾਰ ਫਿਰ ੧ ਜਨਵਰੀ, ੧੮੪੫ ਨੂੰ ਲਾਹੌਰ ਪਹੁੰਚ ਗਿਆ ਅਤੇ ਮਹਾਰਾਣੀ ਜਿੰਦ ਕੌਰ ਅੱਗੇ ਆਪਣੀ ਤਲਵਾਰ ਰੱਖ ਦਿੱਤੀ।[੧੬] ਪੰਡਿਤ ਦੇਬੀ ਪ੍ਰਸਾਦ ਮੁਤਾਬਿਕ ਸਾਰੀ ਫ਼ੌਜ ਵੱਲੋਂ ਉਸ ਨੂੰ ਪੂਰਾ ਸਨਮਾਨ ਦਿੱਤਾ ਗਿਆ ਕਿ ਫ਼ੌਜ ਉਸ ਦੇ ਨਾਲ ਹੈ, ਪਰ ਸ਼ਹਿਜ਼ਾਦੇ ਨੇ ਆਪਣੀ ਜਗੀਰ ਸਿਆਲਕੋਟ ਜਾਣ ਦੀ ਇੱਛਾ ਪ੍ਰਗਟਾਈ ਅਤੇ ਫ਼ੌਜ ਨੂੰ ਮੁਨਾਸਬ ਮੌਕੇ ਦੇ ਇੰਤਜ਼ਾਰ ਵਿਚ ਰਹਿਣ ਲਈ ਆਖਿਆ, ਕਿਉਂਕਿ ਉਸ ਨੂੰ ਲਾਹੌਰ ਪਹੁੰਚਣ ਉਪਰੰਤ ਵਜ਼ੀਰ ਜਵਾਹਰ ਸਿੰਘ ਵੱਲੋਂ ਪੂਰਾ ਇੱਜ਼ਤ ਮਾਣ ਨਹੀਂ ਮਿਲਿਆ ਸੀ।[੧੭]

ਇਸ ਨਾਜ਼ੁਕ ਸਮੇਂ ਫ਼ੌਜ ਨੂੰ ਆਪਣੀ ਤਰਫ਼ ਕਰਨ ਅਤੇ ਦਲੀਪ ਸਿੰਘ ਦਾ ਰਾਜ ਬਚਾਈ ਰੱਖਣ ਲਈ ਮਹਾਰਾਣੀ ਜਿੰਦਾ ਵੱਲੋਂ ਕੀਤੇ ਗਏ ਯਤਨਾਂ ਦਾ ਖ਼ੁਲਾਸਾ ਕਰਦਾ ਹੋਇਆ ਇਤਿਹਾਸਕਾਰ ਐਮ. ਐਲ. ਆਹਲੂਵਾਲੀਆ ਆਪਣੀ ਕਿਤਾਬ 'ਮਹਾਰਾਣੀ ਜਿੰਦ ਕੌਰ' ਵਿਚ ਲਿਖਦਾ ਹੈ ਕਿ ਜਦ ਪੰਚਾਇਤ ਪਿਸ਼ੌਰਾ ਸਿੰਘ ਦੇ ਹੱਕ ਵਿਚ ਡਟੀ ਹੋਈ ਸੀ ਤਾਂ ਬਹੁਤ ਮੁਸ਼ਕਲ ਨਾਲ ਮਹਾਰਾਣੀ ਉਸ ਨੂੰ ਲਾਹੌਰ ਤੋਂ ਦੂਰ ਕਰਨ ਵਿਚ ਸਫਲ ਹੋਈ ਸੀ। ਉਸ ਨੇ ਸ਼ਹਿਜ਼ਾਦੇ ਦੇ ਗੁਰੂ ਅਤੇ ਸਿਆਸੀ ਸਲਾਹਕਾਰ ਭਾਈ ਗੁਰਬਖਸ਼ ਸਿੰਘ ਨੂੰ ੫੦੦੦ ਰੁਪਏ ਦਿੰਦੇ ਹੋਏ ਮਨਾ ਲਿਆ ਕਿ ਉਹ ਸ਼ਹਿਜ਼ਾਦੇ ਨੂੰ ਲਾਹੌਰ ਤੋਂ ਆਪਣੀ ਜਗੀਰ (੪੦੦੦੦ ਰੁਪਏ ਸਾਲਾਨਾ ਦੀ) ਸਿਆਲਕੋਟ ਜਾਣ ਲਈ ਰਾਜ਼ੀ ਕਰ ਲਏ। ਉਹ ੪ ਜਨਵਰੀ, ੧੮੪੫ ਦੇ ਦਿਨ ਅੱਧੀ ਰਾਤ ਤਕ ਸਰਦਾਰਾਂ ਅਤੇ ਪੰਚਾਂ ਨਾਲ ਸਲਾਹ ਮਸ਼ਵਰਾ ਕਰਦੀ ਰਹੀ ਅਤੇ ਬਹੁਤ ਮੁਸ਼ਕਲ ਨਾਲ ਆਖ਼ਿਰ ਉਨ੍ਹਾਂ ਨੂੰ ਮਨਾਉਣ ਵਿਚ ਸਫਲ ਹੋ ਸਕੀ ਕਿ ਉਹ ਸ਼ਹਿਜ਼ਾਦੇ ਪਿਸ਼ੌਰਾ ਸਿੰਘ ਦਾ ਖ਼ਿਆਲ ਛੱਡ ਦੇਣ ਜੋ ਅੰਗਰੇਜ਼ਾਂ ਦਾ ਏਜੰਟ ਹੈ। ਇਸ ਸਮੇਂ ਜਨਰਲ ਮੇਵਾ ਸਿੰਘ ਮਜੀਠੀਆ ਨੇ ਮਹਾਰਾਣੀ ਦੀ ਹਿਫ਼ਾਜ਼ਤ ਤੇ ਹੱਕ ਵਿਚ ਅਹਿਮ ਰੋਲ ਨਿਭਾਇਆ ਸੀ।[੧੮] ਸ਼ਹਿਜ਼ਾਦੇ ਨੇ ਸਿਆਲਕੋਟ ਪਹੁੰਚ ਕੇ ਆਪਣੀ ਮੁਹਿੰਮ ਦੀ ਕਾਮਯਾਬੀ ਲਈ ਅੰਦਰਖਾਤੇ ਖਾਲਸਾ ਪੰਚਾਇਤ ਨਾਲ ਰਾਬਤਾ ਕਾਇਮ ਰੱਖਿਆ ਅਤੇ ਫ਼ੌਜ ਭਰਤੀ ਕਰਨੀ ਸ਼ੁਰੂ ਕਰ ਦਿੱਤੀ ਜਿਸ ਦੀ ਚਰਚਾ ਕਰਮ ਸਿੰਘ ਹਿਸਟੋਰੀਅਨ ਵੱਲੋਂ ਸੰਭਾਲੇ ਗਏ ਸਿੱਖ ਰਾਜ ਦੇ ਰੋਜ਼ਨਾਮਚਿਆਂ ਵਿੱਚੋਂ ਵੀ ਮਿਲਦੀ ਹੈ। ਇਕ ਰੋਜ਼ਨਾਮਚੇ ਮਿਤੀ ੨੬ ਵੈਸਾਖ ਸੰਮਤ ੧੯੦੨ ਜੋ ਕਿ ੬ ਮਈ, ੧੮੪੫ ਮੁਤਾਬਿਕ "ਸ਼ਹਿਜ਼ਾਦਾ ਪਿਸ਼ੌਰਾ ਸਿੰਘ

ਨੇ ਗੁਜਰਾਤ ਦੇ ਇਲਾਕੇ ਅੰਦਰ ਵੀ ਸ਼ੋਰ-ਸ਼ਰਾਬਾ ਸ਼ੁਰੂ ਕਰ ਦਿੱਤਾ ਸੀ ਅਤੇ ਗੁਜਰਾਤ ਉੱਪਰ ਕਬਜ਼ਾ ਕਰ ਲਿਆ। ਫ਼ੌਜ ਦੇ ਅਫ਼ਸਰ ਅਤੇ ਪੰਚ ਸਾਰੇ ਇਕੱਠੇ ਹੋਏ ਤੇ ਆਪਸ ਵਿਚ ਸਲਾਹ ਕਰ ਕੇ ਗੁਜਰਾਤ ਨੂੰ ਤੁਰ ਪਏ ਹਨ ਕਿ ਸ਼ਹਿਜ਼ਾਦੇ ਨੂੰ ਗੁਜਰਾਤ ਤੋਂ ਲਾਹੌਰ ਲੈ ਆਈਏ। ਉੱਧਰ ਵਜ਼ੀਰ ਜਵਾਹਰ ਸਿੰਘ ਨੇ ਸ਼ਾਲੀਮਾਰ ਬਾਗ਼ ਵਿਚ ਪਲਟਨਾਂ ਦੇ ਅਫ਼ਸਰਾਂ ਨੂੰ ਕਿਹਾ ਕਿ ਗੁਜਰਾਤ ਵੱਲ ਪਿਸ਼ੌਰਾ ਸਿੰਘ ਨੇ ਸ਼ੋਰ-ਸ਼ਰਾਬਾ ਪਾਇਆ ਹੋਇਆ ਹੈ ਤੁਸੀਂ ਜਾ ਕੇ ਉਸ ਨੂੰ ਫੜ ਲਿਆਵੋ ਤੇ ਸਰਕਾਰੇ ਹਾਜ਼ਰ ਕਰੋ। ਇਹ ਸੁਣ ਕੇ ਅਫ਼ਸਰਾਂ ਤੇ ਕੁੰਮੇਦਾਨਾਂ ਨੇ ਸਾਫ਼ ਜਵਾਬ ਦੇ ਦਿੱਤਾ ਤੇ ਕਿਹਾ ਕਿ ਸਾਡੇ ਭਾਣੇ ਤਾਂ ਦੋਵੇਂ ਅੱਖਾਂ ਇੱਕੋ ਜਿਹੀਆਂ ਹਨ। ਦੋਵੇਂ ਸ਼ਹਿਜ਼ਾਦੇ ਸਾਡੇ ਲਈ ਤਾਂ ਚੰਦ ਸੂਰਜ ਹਨ।[੧੯]

ਅਗਿਆਤ ਲਿਖਾਰੀ (ਹਿਸਟਰੀ ਆਫ਼ ਦੀ ਪੰਜਾਬ) ਮੁਤਾਬਿਕ ਜੂਨ ੧੮੪੫ ਨੂੰ ਸ਼ਹਿਜ਼ਾਦੇ ਨੇ ਬਗ਼ਾਵਤ ਕਰ ਦਿੱਤੀ ਅਤੇ ੬ ਲੱਖ ਦਾ ਸਰਕਾਰੀ ਖ਼ਜ਼ਾਨਾ ਲੁੱਟ ਲਿਆ ਜਿਸ ਤੇ ਉਸ ਨੂੰ ਫੜਨ ਲਈ ਸਿਆਲਕੋਟ ਫ਼ੌਜ ਭੇਜੀ ਗਈ। ਪਰ ਫ਼ੌਜ ਹਾਰ ਗਈ ਅਤੇ ਸ਼ਹਿਜ਼ਾਦੇ ਨੇ ਅਟਕ 'ਤੇ ਵੀ ਕਬਜ਼ਾ ਕਰ ਲਿਆ।[੨੦] ਪੰਡਿਤ ਦੇਬੀ ਪ੍ਰਸਾਦ ਲਿਖਦਾ ਹੈ ਕਿ ਸ਼ਹਿਜ਼ਾਦੇ ਦੇ ਕਤਲ ਲਈ ਗੁਲਾਬ ਸਿੰਘ ਨੇ ਹੀ ਜਵਾਹਰ ਸਿੰਘ ਵਜ਼ੀਰ ਨੂੰ ਪ੍ਰੇਰਨਾ ਦਿੱਤੀ ਸੀ ਤਾਂ ਜੋ ਸ਼ਹਿਜ਼ਾਦੇ ਦੇ ਕਤਲ ਦਾ ਬਦਲਾ ਫ਼ੌਜ ਜਵਾਹਰ ਸਿੰਘ ਤੋਂ ਲਵੇਗੀ ਤੇ ਉਸ ਨੂੰ ਮਾਰ ਦੇਵੇਗੀ, ਜਿਸ ਤੇ ਗੁਲਾਬ ਸਿੰਘ ਨੂੰ ਸਿੱਖ ਰਾਜ ਵਿਚ ਹਕੂਮਤ ਚਲਾਉਣ ਲਈ ਵਧੇਰੇ ਅਖ਼ਤਿਆਰ ਮਿਲ ਜਾਣਗੇ ਕਿਉਂਕਿ ਜਵਾਹਰ ਸਿੰਘ ਹੀ ਉਸ ਦਾ ਸਭ ਤੋਂ ਵੱਡਾ ਦੁਸ਼ਮਣ ਸੀ।[੨੧] ਗੁਲਾਬ ਸਿੰਘ ਦੇ ਅਜਿਹੇ ਘਿਣਾਉਣੇ ਕਿਰਦਾਰ ਦੀ ਪੁਸ਼ਟੀ ਕਰਦਾ ਹੋਇਆ ਮਿ. ਪੈਅਨ ਲਿਖਦਾ ਹੈ ਕਿ ਗੁਲਾਬ ਸਿੰਘ ਜਵਾਹਰ ਸਿੰਘ ਤੋਂ ਬਦਲਾ ਲੈਣ ਲਈ ਗੁਪਤ ਤਰੀਕੇ ਨਾਲ ਸ਼ਹਿਜ਼ਾਦੇ ਦੀ ਮਦਦ ਕਰ ਰਿਹਾ ਸੀ ਕਿ ਜਵਾਹਰ ਸਿੰਘ ਸ਼ਹਿਜ਼ਾਦੇ ਨੂੰ ਮਾਰ ਦੇਵੇ ਤੇ ਫ਼ੌਜ ਜਵਾਹਰ ਸਿੰਘ ਦਾ ਕਤਲ ਕਰ ਦੇਵੇ। ਇਸ ਤਰ੍ਹਾਂ ਇਕ ਪਾਸੇ ਗੁਲਾਬ ਸਿੰਘ ਸ਼ਹਿਜ਼ਾਦੇ ਨੂੰ ਬਗ਼ਾਵਤ ਲਈ ਹੱਲਾ-ਸ਼ੇਰੀ ਦੇ ਰਿਹਾ ਸੀ ਅਤੇ ਦੂਜੇ ਪਾਸੇ ਆਪਣੇ ਬਹੁਤ ਹੀ ਇਤਬਾਰੀ ਆਦਮੀ ਫ਼ਤਿਹ ਖ਼ਾਨ ਟਿਵਾਣਾ ਤੇ ਚਤਰ ਸਿੰਘ ਅਟਾਰੀ ਵਾਲਾ ਰਾਹੀਂ ਸ਼ਹਿਜ਼ਾਦੇ ਨੂੰ ਮਰਵਾਉਣ ਵਿਚ ਵਜ਼ੀਰ ਦੀ ਮਦਦ ਕਰ ਰਿਹਾ ਸੀ।[੨੨] ਸੋਹਨ ਲਾਲ ਸੂਰੀ ਲਿਖਦਾ ਹੈ ਕਿ ਗੁਲਾਬ ਸਿੰਘ ਨੇ ਜਦ ਉਹ ਲਾਹੌਰ ਸੀ, ੨੪ ਅਪ੍ਰੈਲ, ੧੮੪੫ ਨੂੰ ਮਹਾਰਾਣੀ ਅਤੇ ਜਵਾਹਰ ਸਿੰਘ ਨੂੰ ਸ਼ਹਿਜ਼ਾਦੇ ਦੀ ਰਿਹਾਇਸ਼ ਕੜਿਆਂ ਵਾਲੇ ਕਿਲ੍ਹੇ ਉੱਪਰ ਫ਼ੌਜ ਚਾੜ੍ਹਨ ਲਈ ਆਖਿਆ ਸੀ।[੨੩] ਅਗਿਆਤ ਲਿਖਾਰੀ ਲਿਖਦਾ ਹੈ ਕਿ ਸ਼ਹਿਜ਼ਾਦੇ ਨੂੰ ਫੜਨ ਲਈ ਅਗਸਤ ੧੮੪੫ ਨੂੰ ਅਟਕ ਫ਼ੌਜ ਭੇਜੀ ਗਈ, ਪਰ ਇਹ ਫ਼ੌਜ ਸ਼ਹਿਜ਼ਾਦੇ ਨਾਲ ਜਾ ਰਲੀ,[੨੪] ਇੱਥੋਂ ਫਿਰ ਇੱਕ ਦੁਖਦਾਈ ਘਟਨਾਕ੍ਰਮ ਸ਼ੁਰੂ ਹੋਇਆ। ਸ਼ਹਿਜ਼ਾਦੇ ਦੀ ਮਦਦ ਉੱਪਰ ਮੁਸਲਮਾਨ ਤੇ ਪਠਾਨ ਵੀ ਆ ਮਿਲੇ ਅਤੇ ਗਿਆਨੀ ਗਿਆਨ ਸਿੰਘ ਅਨੁਸਾਰ ਦੋਸਤ ਮੁਹੰਮਦ ਖ਼ਾਨ ਨਾਲ ਸ਼ਹਿਜ਼ਾਦੇ ਦਾ ਚਿੱਠੀ-ਪੱਤਰ ਸ਼ੁਰੂ ਹੋ ਗਿਆ।[੨੫] ਲਾਹੌਰ ਤੋਂ ਭੇਜੀ ਫ਼ੌਜ ਅਤੇ ਪਿਸ਼ਾਵਰ ਵਾਲੀ ਸਿੱਖ ਫ਼ੌਜ ਸ਼ਹਿਜ਼ਾਦੇ ਦੀ ਮਦਦ 'ਤੇ ਆ ਗਈ। ਇਸ ਦੀ ਪ੍ਰੋੜਤਾ ਕਰਦਾ ਹੋਇਆ ਪ੍ਰਸ਼ੀਆ ਵਿਚ ਜਨਰਲ ਦੇ ਅਹੁਦੇ ਉੱਪਰ ਨੌਕਰੀ ਕਰ ਚੁੱਕਾ ਇੱਕ ਫ਼੍ਰਾਂਸੀਸੀ ਅਫ਼ਸਰ ਜੇ. ਪੀ. ਫੈਰੀਅਰ ਇਸ ਤਰ੍ਹਾਂ ਲਿਖਦਾ ਹੈ- Pishora Singh a

prince of the family of Ranjit supported by Gulab Singh, had succeeded in possessing himself Sealkot Attock and Peshawar and in drawing to his standard a great part of the army. He entered into a negotiation with Dost Mohamed promising to cede Peshawar to him if he would assist him in dethrowing Duleep singh He readily accepted which plan altered of his alliance with Sikhs on account of the death of Peshora Singh[26] (From the book of 'Caravan Journey' p 351)

ਇਸ ਤਰ੍ਹਾਂ ਜਵਾਹਰ ਸਿੰਘ ਨੇ ਅਗਿਆਤ ਲਿਖਾਰੀ, ਪੰਡਿਤ ਦੇਬੀ ਪ੍ਰਸਾਦ, ਪੈਅਨ, ਗਿਆਨੀ ਗਿਆਨ ਸਿੰਘ, ਸੋਹਨ ਲਾਲ ਸੂਰੀ ਅਤੇ ਫੈਰੀਅਰ ਦੀਆਂ ਲਿਖਤਾਂ ਮੁਤਾਬਕ ਗੁਲਾਬ ਸਿੰਘ ਦੀ ਸਲਾਹ ਉੱਪਰ ਅਮਲ ਕਰਦੇ ਹੋਏ ਡੇਰਾ ਇਸਮਾਈਲ ਖਾਂ ਤੋਂ ਫ਼ਤਿਹ ਖਾਂ ਟਿਵਾਣਾ ਅਤੇ ਨੌਸ਼ਹਿਰੇ ਤੋਂ ਚਤਰ ਸਿੰਘ ਅਟਾਰੀ ਵਾਲਾ ਨੂੰ ਸ਼ਹਿਜ਼ਾਦੇ ਨੂੰ ਕਾਬੂ ਕਰਨ ਲਈ ਭੇਜਿਆ, ਪਰ ਨਾਲ ਹੀ ਉਸ ਨੇ ਆਪਣੀ ਮੌਤ ਵੀ ਸਹੇੜ ਲਈ। ਜਦ ਇਹ ਦੋਵੇਂ ਸਰਦਾਰ ਆਪਣੀਆਂ ਫ਼ੌਜਾਂ ਸਮੇਤ ਅਟਕ ਪਹੁੰਚੇ ਤਾਂ ਆਪਣੇ ਨਾਲੋਂ ਕਿੱਤੇ ਵੱਧ ਪਿਸ਼ੌਰਾ ਸਿੰਘ ਨੂੰ ਤਾਕਤਵਰ ਵੇਖਦੇ ਹੋਏ, ਵਜ਼ੀਰ ਦੀ ਸਹਿਮਤੀ ਅਨੁਸਾਰ ਉਸ ਨੂੰ ਧੋਖੇ ਤੇ ਫ਼ਰੇਬ ਨਾਲ ਕਾਬੂ ਕਰਨ ਦੀ ਵਿਉਂਤ ਬਣਾਈ। ਇਸ ਦੀ ਪੁਸ਼ਟੀ ਸੋਹਨ ਲਾਲ ਸੂਰੀ ਵੀ ਕਰਦਾ ਹੈ ਕਿ ਸ਼ਹਿਜ਼ਾਦਾ ਇਨ੍ਹਾਂ ਸਰਦਾਰਾਂ ਦੇ ਝਾਂਸੇ ਵਿਚ ਨਾ ਆਇਆ ਅਤੇ ਲਿਖਤੀ ਇਕਰਾਰਨਾਮੇ ਲਈ ਜ਼ਿੱਦ ਕਰਦਾ ਰਿਹਾ ਜਿਸ 'ਤੇ ਜਵਾਹਰ ਸਿੰਘ ਨੇ ਇਹ ਕਾਗਜ਼ ਆਪਣੇ ਇਕ ਇਤਬਾਰੀ ਆਦਮੀ ਰਾਹੀਂ ਉਨ੍ਹਾਂ ਤਕ ਪਹੁੰਚਾ ਦਿੱਤੇ ਤੇ ਉਸ ਨੂੰ ਕਾਬੂ ਕਰਨ ਤੋਂ ਬਾਅਦ ਪਾਰ ਬੁਲਾਉਣ ਲਈ ਕਿਹਾ।[੨੭] ਮਿ. ਗ੍ਰਿਫਿਨ ਅਤੇ ਪੰਡਿਤ ਦੇਬੀ ਪ੍ਰਸਾਦ ਲਿਖਦੇ ਹਨ ਕਿ ਚਤਰ ਸਿੰਘ ਅਟਾਰੀ ਵਾਲਾ ਹਰ ਕੰਮ ਗੁਲਾਬ ਸਿੰਘ ਦੀ ਸਲਾਹ ਨਾਲ ਹੀ ਕਰਦਾ ਸੀ।[੨੮] ਅਤੇ ਇਸੇ ਤਰ੍ਹਾਂ ਹੀ ਮਿ. ਪੈਅਨ ਲਿਖਦਾ ਹੈ ਕਿ ਉਹ ਸ਼ਹਿਜ਼ਾਦੇ ਨੂੰ ਗੁਲਾਬ ਸਿੰਘ ਦੇ ਭਰੋਸੇ ਉੱਪਰ ਅਟਕ ਦਾ ਕਿਲ੍ਹਾ ਖਾਲੀ ਕਰਵਾਉਣ 'ਚ ਕਾਮਯਾਬ ਹੋ ਗਏ ਸਨ।[੨੯] ਜਰਨਲ ਫੈਰੀਅਰ ਵੀ ਲਿਖਦਾ ਹੈ ਕਿ ਜਵਾਹਰ ਸਿੰਘ ਨੇ ਆਪਣੇ ਤੇ ਮਹਾਰਾਣੀ ਦੇ ਨਾਂ ਅਤੇ ਦਸਤਖ਼ਤਾਂ ਹੇਠ ਸ਼ਾਹੀ ਫ਼ੁਰਮਾਨ ਲਿਖਤੀ ਰੂਪ ਵਿਚ ਚਤਰ ਸਿੰਘ ਪਾਸ ਪਹੁੰਚਾ ਦਿੱਤਾ ਕਿ ਲਾਹੌਰ ਪਹੁੰਚਣ ਉੱਪਰ ਰਾਜ ਭਾਗ ਸ਼ਹਿਜ਼ਾਦੇ ਨੂੰ ਸੌਂਪ ਦਿੱਤਾ ਜਾਵੇਗਾ। ਉਹ ਲਾਹੌਰ ਪਹੁੰਚ ਕੇ ਹਕੂਮਤ ਦੀ ਵਾਂਗਡੋਰ ਸੰਭਾਲ ਲਵੇ। ਇਸੇ ਤਰ੍ਹਾਂ ਚਤਰ ਸਿੰਘ ਅਟਾਰੀ ਵਾਲਾ ਨੇ ਵੀ ਨੂੰ ਗੁਲਾਬ ਸਿੰਘ ਦੇ ਨਾਂ 'ਤੇ ਮੋਹਰ ਹੇਠ ਇਕ ਨਕਲੀ ਫੁਰਮਾਨ ਪਿਸ਼ੌਰਾ ਸਿੰਘ ਪਾਸ ਪਹੁੰਚਾ ਦਿੱਤਾ ਕਿ ਉਹ ਲਾਹੌਰ ਦੀ ਹਕੂਮਤ ਸੰਭਾਲ ਲਵੇ।[੩੦] ਫੈਰੀਅਰ ਅੱਗੇ ਲਿਖਦਾ ਹੈ ਕਿ ਸ਼ਹਿਜ਼ਾਦਾ ਚਤਰ ਸਿੰਘ ਦੇ ਝਾਂਸੇ ਵਿਚ ਆ ਗਿਆ ਅਤੇ ਬਿਨਾਂ ਡਰੇ ਕਿਲ੍ਹੇ 'ਚੋਂ ਨਿਕਲਦੇ ਹੋਏ, ਆਪਣੀ ਫ਼ੌਜ ਨੂੰ ਉੱਥੇ ਹੀ ਛੱਡਦੇ ਹੋਏ ਕੁਝ ਸਵਾਰਾਂ ਸਮੇਤ-ਹੀ ਉਨ੍ਹਾਂ ਸਰਦਾਰਾਂ ਨਾਲ ਲਾਹੌਰ ਲਈ ਰਵਾਨਾ ਹੋ ਗਿਆ।[੩੧]

ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਉਹ ਦੋਵੇਂ ਸਰਦਾਰ ਸ਼ਹਿਜ਼ਾਦੇ ਨਾਲ ਬੜੀ ਇੱਜ਼ਤ ਨਾਲ ਪੇਸ਼ ਆ ਰਹੇ ਸਨ, ਜਿਨ੍ਹਾਂ ਦੇ ਭਰੋਸੇ ਤੇ ਸੁਗੰਧਾਂ, ਉੱਪਰ ਉਸ ਨੇ ੩੦

ਅਗਸਤ, ੧੮੪੫ ਨੂੰ ਕਿਲ੍ਹਾ ਛੱਡ ਦਿੱਤਾ। ਉਹ ਸ਼ਹਿਜ਼ਾਦੇ ਨਾਲ ਘੁਲ-ਮਿਲ ਗਏ ਅਤੇ ਸ਼ਿਕਾਰ ਖੇਡਦੇ ਹੋਏ ਲਾਹੌਰ ਵੱਲ ਚੱਲ ਪਏ।[੩੨] ਜਦ ਉਹ ਲਾਹੌਰ ਤੋਂ ਕੁਝ ਹੀ ਮੀਲ ਦੂਰ ਸਨ, ਤਾਂ ਫੇਰੀਅਰ ਮੁਤਾਬਿਕ ੧੩ ਸਤੰਬਰ ਨੂੰ ਰਾਤ ਸਮੇਂ ਉਹ ਦੋਵੇਂ ਸਰਦਾਰ ਸ਼ਹਿਜ਼ਾਦੇ ਦੇ ਤੰਬੂ ਅੰਦਰ ਗਏ ਅਤੇ ਉਸ ਸੁੱਤੇ ਪਏ ਨੂੰ ਕਤਲ ਕਰ ਦਿੱਤਾ।[੩੩] ਇਸ ਦੀ ਮੌਤ ਦੀ ਅਫ਼ਵਾਹ ਲਾਹੌਰ ਛਾਉਣੀ ਵਿਚ ਵੀ ਪਹੁੰਚ ਗਈ ਜਿਸ ਕਾਰਨ ਖਾਲਸਾ ਫ਼ੌਜ ਅੰਦਰ ਰੋਸ ਜਾਗ ਪਿਆ। ਫ਼ੌਜ ਅੰਦਰ ਤਿੰਨ ਦਿਨ ਲਗਾਤਾਰ ਇਸ ਬਾਰੇ ਚਰਚਾ ਅਤੇ ਘੋਖ ਹੁੰਦੀ ਰਹੀ ਕਿ ਸ਼ਹਿਜ਼ਾਦੇ ਨਾਲ ਅਜਿਹਾ ਹਾਦਸਾ ਕਿਵੇਂ ਵਾਪਰ ਸਕਦਾ ਹੈ, ਜਦ ਕਿ ਸਾਰੀ ਫ਼ੌਜ ਉਸ ਦੇ ਨਾਲ ਸੀ। ਫੈਰੀਅਰ ਮੁਤਾਬਕ ੧੯ ਸਤੰਬਰ ਨੂੰ ਪੰਚਾਇਤ ਨੇ ਜਵਾਹਰ ਸਿੰਘ ਨੂੰ ਸਿੱਧਾ ਕਹਿ ਦਿੱਤਾ ਕਿ ਜਾਂ ਤਾਂ ਪਿਸ਼ੌਰਾ ਸਿੰਘ ਨੂੰ ਕੈਦ 'ਚੋਂ ਰਿਹਾਅ ਕਰਦੇ ਹੋਏ ਪੇਸ਼ ਕੀਤਾ ਜਾਵੇ, ਨਹੀਂ ਤਾਂ ਸਜ਼ਾ ਭੁਗਤਣ ਲਈ ਤਿਆਰ ਰਹੇ। ਪਰ ਜਵਾਹਰ ਸਿੰਘ ਨੇ ਸਹੁੰਆਂ ਚੁੱਕ ਕੇ ਖਹਿੜਾ ਛੁਡਾਉਣ ਦੀ ਕੋਸ਼ਿਸ਼ ਕੀਤੀ ਕਿ ਸ਼ਹਿਜ਼ਾਦਾ ਜ਼ਿੰਦਾ ਹੈ ਅਤੇ ਕੁਝ ਦਿਨਾਂ ਵਿਚ ਲਾਹੌਰ ਪਹੁੰਚ ਜਾਵੇਗਾ।[੩੪] ਉਸ ਉੱਪਰ ਕੋਈ ਯਕੀਨ ਨਹੀਂ ਸੀ ਕਰ ਰਿਹਾ ਜਿਸ ਤੇ ਪੰਚਾਇਤ ਅਤੇ ਅਫ਼ਸਰਾਂ ਦਾ ਇਕ ਵਫ਼ਦ ੧੭ ਸਤੰਬਰ ਨੂੰ ਮਹਾਰਾਣੀ ਪਾਸ ਪਹੁੰਚਿਆ ਤਾਂ ਕਿ ਸਚਾਈ ਦਾ ਪਤਾ ਲਗਾਇਆ ਜਾ ਸਕੇ; ਪਰ ਮਹਾਰਾਣੀ ਵੱਲੋਂ ਮਿਲਣ ਤੋਂ ਨਾਂਹ ਕਰਨ ਉੱਪਰ ਵਫ਼ਦ ਨੇ ਮਹਾਰਾਣੀ ਸਮੇਤ ਸਾਰੇ ਸ਼ਾਹੀ ਖ਼ਾਨਦਾਨ ਨੂੰ ਖ਼ਤਮ ਕਰਨ ਦੀ ਧਮਕੀ ਦੇ ਦਿੱਤੀ।[੩੫] ਮਹਾਰਾਣੀ ਨੇ ੧੯ ਸਤੰਬਰ, ੧੮੪੫ ਨੂੰ ਆਪਣੇ ਤਿੰਨ ਦਰਬਾਰੀ ਪੰਡਿਤ ਦੀਨਾ ਨਾਥ, ਫ਼ਕੀਰ, ਨੂਰ-ਉ- ਦੀਨ ਤੇ ਅਤਰ ਸਿੰਘ ਕਾਲਿਆਂ ਵਾਲਾ, ਇਕ ਵਫ਼ਦ ਹੇਠ ਆਪਣੇ ਬਚਾਅ ਤੇ ਤਰਫ਼ਦਾਰੀ ਲਈ ਪੰਚਾਇਤ ਪਾਸ ਛਾਉਣੀ ਭੇਜ ਦਿੱਤੇ। ਇਸ ਵਫ਼ਦ ਦੇ ਮੈਂਬਰ, ਫ਼ੌਜ ਵੱਲੋਂ ਸ਼ਹਿਜ਼ਾਦੇ ਦੇ ਜ਼ਿੰਦਾ ਹੋਣ ਬਾਰੇ ਪੁੱਛੇ ਜਾ ਰਹੇ ਅਨੇਕਾਂ ਸਵਾਲਾਂ ਦਾ ਸਹੀ ਜਵਾਬ ਨਾ ਦਿੰਦੇ ਹੋਏ ਉਲਝ ਗਏ ਅਤੇ ਪੰਚਾਂ ਦੀ ਤਸੱਲੀ ਕਰਵਾਉਣ ਦੀ ਜਗ੍ਹਾ, ਮਹਾਰਾਣੀ ਵੱਲੋਂ ਤਨਖਾਹਾਂ ਵਿਚ ਵਾਧਾ ਅਤੇ ਕੀਮਤੀ ਨਜ਼ਰਾਨੇ ਤੇ ਸੌਗਾਤਾਂ ਦਾ ਲਾਲਚ ਦਿੰਦੇ ਹੋਏ ਖ਼ੁਦ ਆਪਣੇ ਆਪ ਨੂੰ ਮੁਸ਼ਕਲ ਵਿਚ ਪਾ ਬੈਠੇ ਅਤੇ ਖਹਿੜਾ ਛਡਾਉਣ ਲਈ ਕਹਿਣ ਲੱਗ ਪਏ ਕਿ ਸ਼ਹਿਜ਼ਾਦਾ ਜ਼ਿੰਦਾ ਹੈ। ਫ਼ੌਜ ਨੇ ਪਿਸ਼ੌਰਾ ਸਿੰਘ ਦੇ ਜ਼ਿੰਦਾ ਵਾਪਸ ਆਉਣ ਤਕ ਇਸ ਵਫ਼ਦ ਨੂੰ ਉੱਥੇ ਹੀ ਰੁਕਣ ਲਈ ਕਿਹਾ, ਪਰ ਜਦ ਅਗਲੇ ਦਿਨ ਪਿਸ਼ੌਰਾ ਸਿੰਘ ਹਾਜ਼ਰ ਨਾ ਹੋਇਆ ਤਾਂ ਤੂਫਾਨ ਖੜਾ ਹੋ ਗਿਆ।[੩੬] ਪੰਚਾਇਤ ਨੇ ਸਚਾਈ ਜਾਣਨ ਲਈ ਫ਼ਕੀਰ ਨੂਰ-ਉ-ਦੀਨ ਨੂੰ ਮਹਾਰਾਣੀ ਵੱਲ ਭੇਜਿਆ, ਇਸ ਤੇ ਮਹਾਰਾਣੀ ਨੇ ਧਮਕੀ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਵਫ਼ਦ ਨੂੰ ਫ਼ੌਜ ਪਾਸ ਸਚਾਈ ਬੋਲਣ ਲਈ ਕਿਹਾ ਕਿ ਸ਼ਹਿਜ਼ਾਦਾ ਮਰ ਚੁੱਕਾ ਹੈ। ਜਦ ਇਸ ਵਫ਼ਦ ਨੇ ਅਗਲੇ ਦਿਨ ਹਿੰਮਤ ਕਰ ਕੇ ਫ਼ੌਜ ਨੂੰ ਸੱਚ ਦੱਸ ਦਿੱਤਾ ਤਾਂ ਉਨ੍ਹਾਂ ਉੱਤੇ ਕਹਿਰ ਟੁੱਟ ਪਿਆ ਅਤੇ ਤਿੰਨੇ ਗ੍ਰਿਫ਼ਤਾਰ ਕਰ ਲਏ ਗਏ। ਸਾਰੀ ਫ਼ੌਜ ਹਜ਼ਾਰਾਂ ਦੀ ਗਿਣਤੀ 'ਚ ਕਿਲ੍ਹੇ ਵੱਲ ਚੱਲ ਪਈ ਅਤੇ ਮਹਾਰਾਣੀ ਤੇ ਵਜ਼ੀਰ ਨੂੰ ਧਮਕੀਆਂ ਦਿੰਦੇ ਹੋਏ ਬੋਲਦੇ ਰਹੇ ਕਿ ਉਹ ਉਨ੍ਹਾਂ ਦੇ ਸਾਹਮਣੇ ਆ ਕੇ ਸਫਾਈ ਦੇਣ ਨਹੀਂ ਤਾਂ ਫ਼ੌਜ ਦਲੀਪ ਸਿੰਘ ਦੀ ਜਗ੍ਹਾ ਮਹਾਰਾਜਾ ਸ਼ੇਰ ਸਿੰਘ ਦੇ ਪੁੱਤਰ ਨੂੰ ਗੱਦੀ ਉੱਪਰ ਬਿਠਾ ਦੇਵੇਗੀ।[੩੭] ਇਸ ਤਰ੍ਹਾਂ ਮਹਾਰਾਣੀ ਨਾਲ ਪੰਚਾਇਤ ਦੀ ੨੦ ਸਤੰਬਰ ਤਕ ਗੱਲਬਾਤ

ਚੱਲਦੀ ਰਹੀ। ਇਸ ਸਮੇਂ ਫੇਰੀਅਰ ਮੁਤਾਬਿਕ ਜਵਾਹਰ ਸਿੰਘ ਨੇ ਫ਼ੌਜ ਨਾਲ ਮੁਕਾਬਲਾ ਕਰਨ ਲਈ ਕਿਲ੍ਹੇ ਅੰਦਰ ਤਿਆਰੀ ਸ਼ੁਰੂ ਕਰ ਦਿੱਤੀ ਅਤੇ ਨਾਲ ਹੀ ਇਕ ਹੋਰ ਜੁਰਮ ਜੋ ਸ਼ੇਰ ਸਿੰਘ ਦੇ ਬਾਲਕ ਪੁੱਤਰ, ਜਿਸ ਨੂੰ ਫ਼ੌਜ ਨੇ ਤਖਤ ਉੱਪਰ ਬਿਠਾਉਣ ਦੀ ਧਮਕੀ ਦਿੱਤੀ ਹੋਈ ਸੀ ਅਤੇ ਜੋ ਕਿਲ੍ਹੇ ਅੰਦਰ ਹੀ ਮੌਜੂਦ ਸੀ, ਨੂੰ ਮਾਰਨ ਦਾ ਇਰਾਦਾ ਕਰ ਲਿਆ; ਪਰ ਐਨ ਉਸੀ ਸਮੇਂ ੧੯ ਸਤੰਬਰ ਨੂੰ ਫ਼ਕੀਰ ਨੂਰ-ਉ-ਦੀਨ ਦੇ ਆ ਪਹੁੰਚਣ ਕਾਰਨ, ਜਿਸ ਨੂੰ ਪੰਚਾਇਤ ਨੇ ਸੁਲਾਹ ਦੀਆਂ ਕੁਝ ਸ਼ਰਤਾਂ ਸਮੇਤ ਕਿਲ੍ਹੇ ਅੰਦਰ ਭੇਜਿਆ ਸੀ, ਦੇ ਮਹਾਰਾਣੀ ਨੂੰ ਸਮਝਾਉਣ ਉੱਪਰ ਕਿ ਉਹ ਇਕ ਹੋਰ ਜੁਰਮ ਕਰ ਕੇ ਆਪਣੀ ਅਤੇ ਆਪਣੇ ਬੇਟੇ ਦੀ ਮੌਤ ਵੀ ਸਹੇੜ ਲਵੇਗੀ, ਇਹ ਕਾਰਾ ਟੱਲ ਗਿਆ।[੩੮] ਸੂਰੀ ਲਿਖਦਾ ਹੈ ਕਿ ਪੰਚਾਇਤ ਦਾ ਫੈਸਲਾ ਸੁਣ ਕੇ ਮਹਾਰਾਣੀ ਕੰਬ ਉੱਠੀ ਸੀ। ੨੦ ਸਤੰਬਰ ਨੂੰ ਪੰਚਾਇਤੀ ਵਫ਼ਦ ਮਹਾਰਾਣੀ ਪਾਸ ਪਹੁੰਚਿਆ ਅਤੇ ਅਗਲੇ ਦਿਨ ਫ਼ੌਜ ਦੇ ਸਾਹਮਣੇ ਪੇਸ਼ ਹੋ ਕੇ ਸਫਾਈ ਦੇਣ ਲਈ ਕਿਹਾ।[੩੯] ਸੋਹਨ ਲਾਲ ਸੂਰੀ ਇਕ ਹੋਰ ਰਾਜ ਸਾਂਝਾ ਕਰਦਾ ਹੋਇਆ ਦੱਸਦਾ ਹੈ ਕਿ ਗੁਲਾਬ ਸਿੰਘ ਨੇ ਇਸ ਬਿਪਤਾ ਸਮੇਂ ਜਵਾਹਰ ਸਿੰਘ ਤੋਂ ਬਦਲਾ ਲੈਣ ਲਈ ਆਪਣਾ ਖਾਸ ਆਦਮੀ ਮੀਆਂ ਪ੍ਰਿਥੀ ਸਿੰਘ ਲਾਹੌਰ ਰਵਾਨਾ ਕਰ ਦਿੱਤਾ ਸੀ ਤਾਂ ਕਿ ਉਹ ਪੰਚਾਂ ਅਤੇ ਫ਼ੌਜ ਨੂੰ ਉਸ ਵਿਰੁੱਧ ਭੜਕਾਉਣ।[੪੦] ਇਸ ਤਰ੍ਹਾਂ ਮਹਾਰਾਣੀ ਆਪਣੇ ਭਰਾ ਜਵਾਹਰ ਸਿੰਘ ਤੇ ਮਹਾਰਾਜਾ ਦਲੀਪ ਸਿੰਘ ਸਮੇਤ ੨੧ ਸਤੰਬਰ, ੧੮੪੫ ਨੂੰ ਕਿਲ੍ਹੇ ’ਚੋਂ ਨਿਕਲ ਕੇ ਫ਼ੌਜ ਅੱਗੇ ਪੇਸ਼ ਹੋਣ ਲਈ ਚੱਲ ਪਈ, ਜਿਸ ’ਤੇ ਸਾਰੇ ਸ਼ਹਿਰ ਵਿਚ ਮਾਤਮ ਛਾ ਗਿਆ ਅਤੇ ਬਾਜ਼ਾਰ ਬੰਦ ਹੋ ਗਏ। ਮਹਾਰਾਣੀ ਦੇ ਦੇਰ ਨਾਲ ਚੱਲਣ ਕਾਰਨ, ਉਧਰੋਂ ਫ਼ੌਜੀ ਵੀ ਕਿਲ੍ਹੇ ਵੱਲ ਆ ਰਹੇ ਸਨ ਜੋ ਮਹਾਰਾਣੀ ਨੂੰ ਰਾਹ ਵਿਚ ਹੀ ਮਿਲ ਗਏ ਅਤੇ ਆਦਰ ਸਹਿਤ ਮੀਆਂ ਮੀਰ ਛਾਉਣੀ ਲੈ ਗਏ; ਜਿੱਥੇ ਮਹਾਰਾਣੀ ਅਤੇ ਮਹਾਰਾਜਾ ਦਾ ਇਕ ਵਿਸ਼ੇਸ਼ ਤੰਬੂ ਵਿਚ ਉਤਾਰਾ ਕੀਤਾ ਗਿਆ।[੪੧] ਪਰ ਮਹਾਰਾਣੀ ਦੇ ਲੱਖ ਸਮਝਾਉਣ, ਵਾਸਤੇ ਪਾਉਣ ਅਤੇ ਆਪਣੇ ਭਰਾ ਦੀ ਗਲਤੀ ਨੂੰ ਮਾਫ਼ ਕਰਨ ਲਈ ਕੀਤੇ ਗਏ ਤਰਲਿਆਂ ਨੂੰ ਵੀ ਨਾ ਗੋਲਿਆ ਗਿਆ ਤੇ ਉਸ ਦੇ ਸਾਹਮਣੇ ਹੀ ਵਜ਼ੀਰ ਜਵਾਹਰ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ।

**ਹਵਾਲੇ ਅਤੇ ਟਿੱਪਣੀਆਂ**

੧. ਅਗਿਆਤ ਲਿਖਾਰੀ: *ਹਿਸਟਰੀ ਆਫ ਦੀ ਸਿੱਖਜ਼* ਹਿੱਸਾ ਦੂਜਾ, ਪੰਨਾ ੨੩੫ ਅਤੇ ਸੋਹਨ ਲਾਲ ਸੂਰੀ *ਉਮਦਤ-ਉਤ-ਤਵਾਰੀਖ* ਹਿੱਸਾ ਚਾਰ, ਪੰਨਾ ੨੯੧

੨. ਉਹੀ, ਸੂਰੀ: *ਉਮਦਤ-ਉਤ-ਤਵਾਰੀਖ* ਹਿੱਸਾ ਤਿੰਨ, ਸਫਾ ੧੯੮

੩. ਉਹੀ, : ਉਹੀ, ਪੰਨਾ ੩੮੪

੪. ਸੀ. ਐਚ. ਪੈਅਨ: *ਏ ਸ਼ੋਰਟ ਹਿਸਟਰੀ ਆਫ ਦੀ ਸਿੱਖਜ਼,* ਪੰਨਾ ੧੩੮

੫. ਉਹੀ: ਪੰਨਾ ੧੩੯

੬. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੬੬

ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੨੫

੭. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੬੭

ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੨੬

੮. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੬੭-੬੮

੯.੧ ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਹਿੱਸਾ ਚਾਰ, ਪੰਨਾ ੨੯੧
੯.੨ ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੩੧
੧੦. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੭੫
੧੧. ਉਹੀ : ਪੰਨਾ ੭੭
੧੨. ਸੀ. ਐਚ. ਪੈਅਨ: *ਏ ਸ਼ੌਰਟ ਹਿਸਟਰੀ ਆਫ ਦੀ ਸਿੱਖਜ਼,* ਪੰਨਾ ੧੪੪
੧੩. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੭੭
੧੪. ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਭਾਗ ਚਾਰ, ਪੰਨਾ ੩੨੮
੧੫.੧ ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੩੩
੧੫.੨ ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਭਾਗ ਚਾਰ ਪੰਨਾ ੩੨੮
੧੬. ਅਗਿਆਤ ਲਿਖਾਰੀ: *ਹਿਸਟਰੀ ਆਫ ਦੀ ਸਿੱਖਜ਼* ਭਾਗ ਦੂਜਾ, ਪੰਨਾ ੨੩੫ ਅਤੇ ਸੀ. ਐਚ. ਪੈਅਨ: *ਏ ਸ਼ੌਰਟ ਹਿਸਟਰੀ ਆਫ ਦੀ ਸਿੱਖਜ਼,* ਪੰਨਾ ੧੪੭
੧੭. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੮੬
੧੮. ਐਮ. ਐਲ. ਆਹਲੂਵਾਲੀਆ: *ਮਹਾਰਾਣੀ ਜਿੰਦ ਕੌਰ* ਪੰਨਾ ੩੧
੧੯. ਕਰਮ ਸਿੰਘ ਹਿਸਟੋਰੀਅਨ: *ਇਤਿਹਾਸਿਕ ਖੋਜ* ਭਾਗ ਦੂਜਾ, ਪੰਨਾ ੧੮੪
੨੦. ਅਗਿਆਤ ਲਿਖਾਰੀ: *ਹਿਸਟਰੀ ਆਫ ਦੀ ਸਿੱਖਜ਼* ਭਾਗ ਦੂਜਾ, ਪੰਨਾ ੨੫੩
੨੧. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੮੬ ਅਤੇ ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੩੬
੨੨. ਸੀ. ਐਚ. ਪੈਅਨ: *ਏ ਸ਼ੌਰਟ ਹਿਸਟਰੀ ਆਫ ਦੀ ਸਿੱਖਜ਼,* ਪੰਨਾ ੧੪੭
੨੩. ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਭਾਗ ਚਾਰ, ਪੰਨਾ ੩੨੩
੨੪. ਅਗਿਆਤ ਲਿਖਾਰੀ: *ਹਿਸਟਰੀ ਆਫ ਦੀ ਸਿੱਖਜ਼* ਭਾਗ ਦੂਜਾ, ਪੰਨਾ ੨੫੪
੨੫. ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੩੬-੩੭
੨੬. ਜੇ.ਪੀ. ਫੈਰੀਅਰ ਜਰਨਲ: *ਕਾਰਵਾਂ ਜਰਨੀ* ਪੰਨਾ ੩੫੧
੨੭. ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਭਾਗ ਚਾਰ, ਪੰਨਾ ੩੨੮
੨੮. ਪੰਡਿਤ ਦੇਬੀ ਪ੍ਰਸਾਦ: *ਗੁਲਸ਼ਨ-ਏ-ਪੰਜਾਬ* ਪੰਨਾ ੮੭ ਅਤੇ ਲੈਪਲ ਗ੍ਰਿਫਿਨ: *ਦੀ ਪੰਜਾਬ ਚੀਫਜ਼ ਐਂਡ ਫੈਮਿਲੀ ਆਫ ਨੋਟ ਇਨ ਦੀ ਪੰਜਾਬ* ਪੰਨਾ ੫੦੩ ਤੋਂ ੫੧੧
੨੯. ਸੀ. ਐਚ. ਪੈਅਨ: *ਏ ਸ਼ੌਰਟ ਹਿਸਟਰੀ ਆਫ ਦੀ ਸਿੱਖਜ਼,* ਪੰਨਾ ੧੪੭
੩੦. ਜੇ.ਪੀ. ਫੈਰੀਅਰ ਜਰਨਲ: *ਕਾਰਵਾਂ ਜਰਨੀ* ਪੰਨਾ ੩੫੧
੩੨. ਗਿਆਨੀ ਗਿਆਨ ਸਿੰਘ: *ਤਵਾਰੀਖ ਗੁਰੂ ਖਾਲਸਾ* ਭਾਗ ਦੂਜਾ, ਪੰਨਾ ੪੩੭
੩੩. ਜੇ.ਪੀ. ਫੈਰੀਅਰ ਜਰਨਲ: *ਕਾਰਵਾਂ ਜਰਨੀ* ਪੰਨਾ ੩੫੧ ਅਤੇ ਅਗਿਆਤ ਲਿਖਾਰੀ: *ਹਿਸਟਰੀ ਆਫ ਦੀ ਸਿੱਖਜ਼* ਭਾਗ ਦੂਜਾ, ਪੰਨਾ ੨੫੪
੩੪. ਜੇ.ਪੀ. ਫੈਰੀਅਰ ਜਰਨਲ: *ਕਾਰਵਾਂ ਜਰਨੀ* ਪੰਨਾ ੩੫੨
੩੫. ਉਹੀ,: ਪੰਨਾ ੩੫੨
੩੬. ਉਹੀ: ਪੰਨਾ ੩੫੨ ਅਤੇ ਅਗਿਆਤ ਲਿਖਾਰੀ: *ਹਿਸਟੀ ਆਫ ਦੀ ਸਿੱਖਜ਼* ਭਾਗ ਦੂਜਾ, ਪੰਨਾ ੨੫੪
੩੭. ਜੇ.ਪੀ. ਫੈਰੀਅਰ ਜਰਨਲ: *ਕਾਰਵਾਂ ਜਰਨੀ* ਪੰਨਾ ੩੫੨
੩੮. ਉਹੀ,: ਪੰਨਾ ੩੫੩
੩੯. ਸੋਹਨ ਲਾਲ ਸੂਰੀ: *ਉਮਦਤ-ਉਤ-ਤਵਾਰੀਖ* ਭਾਗ ਚਾਰ, ਪੰਨਾ ੩੩੧
੪੦. ਉਹੀ: ਪੰਨਾ ੩੩੧
੪੧. ਉਹੀ: ਪੰਨਾ ੩੩੨ ■

# ਵਿਸ਼ਵ ਪੰਜਾਬੀ ਕਾਨਫ਼ਰੰਸ

*-ਡਾ. ਪਰਮਵੀਰ ਸਿੰਘ**

ਪੰਜਾਬੀ ਬਿਜ਼ਨਸ ਪ੍ਰੋਫੈਸ਼ਨਲ ਐਸੋਸੀਏਸ਼ਨ, ਕਲਮ ਫ਼ਾਉਂਡੇਸ਼ਨ ਅਤੇ ਓਂਟੇਰੀਓ ਫਰੈਂਡਜ਼ ਕਲੱਬ ਵੱਲੋਂ ਸਾਂਝੇ ਤੌਰ 'ਤੇ ਕੈਨੇਡਾ ਵਿਖੇ ੨੩-੨੫ ਜੂਨ ੨੦੧੭ ਨੂੰ ਵਿਸ਼ਵ ਪੰਜਾਬੀ ਕਾਨਫ਼ਰੰਸ ਦਾ ਆਯੋਜਨ ਕੀਤਾ ਗਿਆ। ਇਸ ਕਾਨਫ਼ਰੰਸ ਦਾ ਉਦੇਸ਼ ਪੰਜਾਬੀ ਭਾਸ਼ਾ ਦੇ ਭਵਿੱਖ ਅਤੇ ਚੁਣੌਤੀਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਨਾਲ-ਨਾਲ ਪੰਜਾਬੀ ਭਾਈਚਾਰੇ ਵਿਚ ਨੈਤਿਕਤਾ ਸੰਬੰਧੀ ਵਿਚਾਰ-ਚਰਚਾ ਕਰਨਾ ਸੀ। ਅਮਰੀਕਾ, ਕੈਨੇਡਾ, ਭਾਰਤ, ਪਾਕਿਸਤਾਨ ਅਤੇ ਇੰਗਲੈਂਡ ਆਦਿ ਦੇਸ਼ਾਂ ਤੋਂ ਵਿਦਵਾਨ ਇਸ ਕਾਨਫ਼ਰੰਸ ਵਿਚ ਸ਼ਾਮਲ ਹੋਏ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜੀਤ ਸਿੰਘ ਜੀ.ਕੇ. ਅਤੇ ਉਨ੍ਹਾਂ ਦੇ ਸਾਥੀਆਂ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਨੁਮਾਇੰਦੇ ਵੀ ਇਸ ਕਾਨਫ਼ਰੰਸ ਵਿਚ ਸ਼ਾਮਲ ਹੋਏ। ਸਥਾਨਕ ਪੰਜਾਬੀ ਪ੍ਰੇਮੀਆਂ ਤੋਂ ਇਲਾਵਾ ਕਾਨਫ਼ਰੰਸ ਵਿਚ ਕੈਨੇਡਾ ਦੇ ਰਾਜਨੀਤਕ ਆਗੂਆਂ ਦੀ ਸ਼ਮੂਲੀਅਤ ਉਤਸ਼ਾਹਜਨਕ ਸੀ।

ਵਿਸ਼ਵੀਕਰਨ ਦੇ ਸੰਦਰਭ ਵਿਚ ਪੰਜਾਬੀ ਭਾਸ਼ਾ ਲਈ ਚੁਣੌਤੀਆਂ ਅਤੇ ਸੰਭਾਵਨਾਵਾਂ ਅਤੇ ਪੰਜਾਬੀਆਂ ਵਿਚ ਨੈਤਿਕਤਾ ਵਿਸ਼ੇ 'ਤੇ ਅਰੰਭ ਹੋਈ ਤਿੰਨ ਰੋਜ਼ਾ ਕਾਨਫ਼ਰੰਸ ਦੇ ਨੌਂ ਅਕਾਦਮਿਕ ਸੈਸ਼ਨ ਸਨ। ਰਾਇਲ ਕਨਵੈਂਨਸ਼ਨ ਸੈਂਟਰ ਵਿਖੇ ਆਯੋਜਿਤ ਹੋਏ ਉਦਘਾਟਨੀ ਸੈਸ਼ਨ ਵਿਚ ਸ. ਮਨਜੀਤ ਸਿੰਘ ਜੀ.ਕੇ., ਸ. ਪਰਮਜੀਤ ਸਿੰਘ ਰਾਣਾ, ਸ੍ਰੀ ਸੁਖੀ ਬਾਠ, ਸੰਤ ਬਲਬੀਰ ਸਿੰਘ ਸੀਚੇਵਾਲ, ਪ੍ਰੋ. ਦੀਪਕ ਮਨਮੋਹਨ ਸਿੰਘ, ਡਾ. ਪਰਮਜੀਤ ਸਿੰਘ, ਡਾ, ਦਲਜੀਤ ਸਿੰਘ, ਸ. ਜਗਜੀਤ ਸਿੰਘ ਦਰਦੀ, ਸ. ਅਜੈਬ ਸਿੰਘ, ਸ੍ਰੀਮਤੀ ਕੰਵਲਜੀਤ ਕੌਰ, ਸ. ਗਿਆਨ ਸਿੰਘ, ਗੁਰਪ੍ਰੀਤ ਸਿੰਘ ਆਦਿ ਪ੍ਰਮੁੱਖ ਸ਼ਖ਼ਸੀਅਤਾਂ ਸ਼ਾਮਲ ਸਨ। ਸ. ਮਨਜੀਤ ਸਿੰਘ ਜੀ.ਕੇ. ਨੇ ਦਿੱਲੀ ਵਿਖੇ ਪੰਜਾਬੀ ਭਾਸ਼ਾ ਅਤੇ ਪੰਜਾਬੀਆਂ ਨੂੰ ਦਰਪੇਸ਼ ਆਈਆਂ ਚੁਣੌਤੀਆਂ 'ਤੇ ਆਪਣੇ ਵਿਚਾਰ ਪੇਸ਼ ਕਰਦੇ ਹੋਏ ਕਿਹਾ ਕਿ ਇਸ ਦਿਸ਼ਾ ਵਿਚ ਕੀਤੇ ਗਏ ਨਿਰੰਤਰ ਸੰਘਰਸ਼ ਨਾਲ ਕਾਫ਼ੀ ਪ੍ਰਾਪਤੀਆਂ ਹੋਈਆਂ ਹਨ। ਸੜਕਾਂ 'ਤੇ ਪੰਜਾਬੀ ਭਾਸ਼ਾ ਵਿਚ ਲੱਗੇ ਹੋਏ ਬੋਰਡ ਅਤੇ ਪੰਜਾਬੀ ਸਾਹਿਤ ਅਕਾਦਮੀ ਦੀ ਸਥਾਪਨਾ ਇਸ ਦੇ ਮੂੰਹ ਬੋਲਦੇ ਸਬੂਤ ਹਨ। ਪੌਣ-ਪਾਣੀ ਦੀ ਸ਼ੁੱਧਤਾ ਪ੍ਰਤੀ ਚੇਤਨਾ ਪੈਦਾ ਕਰਦੇ ਹੋਏ ਸੰਤ ਸੀਚੇਵਾਲ ਨੇ ਦੁਨੀਆ ਭਰ ਦੇ ਪੰਜਾਬੀਆਂ ਨੂੰ ਭਾਸ਼ਾ ਦੀ ਸਾਂਝ ਅਤੇ ਸ਼ੁੱਧਤਾ ਕਾਇਮ ਰੱਖਣ ਦੀ ਪ੍ਰੇਰਨਾ ਪੈਦਾ ਕੀਤੀ। ਇਸ ਸੈਸ਼ਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ:+੯੧੯੮੭੨੦-੭੪੩੨੨*

ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੁਆਰਾ ਭੇਜੇ ਗਏ ਸੰਦੇਸ਼ ਦੀ ਵੀਡੀਓ ਕਲਿੱਪ ਦਿਖਾਈ ਗਈ ਅਤੇ ਨਾਲ ਹੀ ਪਿਛਲੀਆਂ ਪੰਜਾਬੀ ਕਾਨਫ਼ਰੰਸਾਂ ਦੀ ਤਿਆਰ ਕੀਤੀ ਸੰਖੇਪ ਡਾਕੂਮੈਂਟਰੀ ਵੀ ਦਿਖਾਈ ਗਈ। ਇਸ ਮੌਕੇ ਸ. ਅਜੈਬ ਸਿੰਘ ਦੁਆਰਾ 'ਵਿਸ਼ਵੀਕਰਨ ਦੇ ਸੰਦਰਭ ਵਿਚ' ਅਤੇ ਡਾ. ਅਰਵਿੰਦਰ ਦੁਆਰਾ 'ਨੈਤਿਕਤਾ ਅਤੇ ਪੰਜਾਬੀ ਭਾਸ਼ਾ ਦਾ ਭਵਿੱਖ ਅਤੇ ਚੁਣੌਤੀਆਂ' ਵਿਸ਼ੇ 'ਤੇ ਸੰਪਾਦਿਤ ਕੀਤੀਆਂ ਪੁਸਤਕਾਂ ਰਿਲੀਜ਼ ਕੀਤੀਆਂ ਗਈਆਂ। ਡਾ. ਮਨਜੀਤ ਸਿੰਘ, ਡਾ. ਹਰਬੰਸ ਸਿੰਘ ਅਤੇ ਡਾ. ਜਸਪਾਲ ਕੌਰ ਵੱਲੋਂ 'ਨੈਤਿਕਤਾ: ਸਾਹਿਤਕ ਪ੍ਰਵਚਨ' ਵਿਸ਼ੇ 'ਤੇ ਸਾਂਝੇ ਤੌਰ 'ਤੇ ਸੰਪਾਦਿਤ ਕੀਤੀ ਇਕ ਪੁਸਤਕ ਰਿਲੀਜ਼ ਕੀਤੀ ਗਈ।

ਭਾਰਤ ਦੀਆਂ ਯੂਨੀਵਰਸਿਟੀਆਂ ਅਤੇ ਹੋਰਨਾਂ ਵਿੱਦਿਅਕ ਅਦਾਰਿਆਂ ਵਿਚ ਪੰਜਾਬੀ ਭਾਸ਼ਾ ਨਾਲ ਜੁੜੇ ਹੋਏ ਵਿਦਵਾਨਾਂ ਨੇ ਵੱਡੀ ਗਿਣਤੀ ਵਿਚ ਇਸ ਕਾਨਫ਼ਰੰਸ ਵਿਚ ਹਿੱਸਾ ਲਿਆ ਜਿਨ੍ਹਾਂ ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਪ੍ਰੋ. ਦੀਪਕ ਮਨਮੋਹਨ ਸਿੰਘ, ਪ੍ਰੋ. ਪਰਮਵੀਰ ਸਿੰਘ, ਪ੍ਰੋ. ਜਸਬੀਰ ਕੌਰ, ਪ੍ਰੋ ਬਲਵਿੰਦਰਜੀਤ ਕੌਰ, ਡਾ. ਰਾਜਵਿੰਦਰ ਸਿੰਘ, ਡਾ. ਨਵਜੋਤ ਕੌਰ, ਡਾ. ਇੰਦਰਜੀਤ ਕੌਰ ਗੋਲਡੀ, ਡਾ. ਗੁਰਪ੍ਰੀਤ ਕੌਰ, ਡਾ. ਪਰਮੀਤ ਕੌਰ ਅਤੇ ਡਾ. ਪ੍ਰਮਿੰਦਰਜੀਤ ਕੌਰ; ਕੁਰੂਕਸ਼ੇਤਰ ਯੂਨੀਵਰਸਿਟੀ ਤੋਂ ਡਾ. ਕੁਲਦੀਪ ਸਿੰਘ, ਡਾ. ਪਰਮਜੀਤ ਕੌਰ ਅਤੇ ਡਾ. ਨਰਵਿੰਦਰ ਕੌਸ਼ਲ ਅਤੇ ਦਿੱਲੀ ਯੂਨੀਵਰਸਿਟੀ ਤੋਂ ਪ੍ਰੋ. ਮਨਜੀਤ ਸਿੰਘ, ਪ੍ਰੋ. ਜਸਪਾਲ ਕੌਰ ਆਦਿ ਸ਼ਾਮਲ ਹੋਏ। ਇਸ ਮੌਕੇ ਆਪਣੇ ਵਿਚਾਰ ਅਤੇ ਅਨੁਭਵ ਸਾਂਝੇ ਕਰਦੇ ਹੋਏ ਵਕਤਿਆਂ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਘਰਾਂ ਵਿਚ ਪੰਜਾਬੀ ਪ੍ਰਤੀ ਸਕਾਰਾਤਮਕ ਰਵੱਈਆ ਧਾਰਨ ਕਰਨ ਦੀ ਲੋੜ ਹੈ। ਕੰਮਕਾਜ ਦੀ ਭਾਸ਼ਾ ਦੇ ਨਾਲ-ਨਾਲ ਬੱਚਿਆਂ ਨੂੰ ਮਾਤ-ਭਾਸ਼ਾ ਨਾਲ ਜੋੜਿਆ ਜਾਣਾ ਚਾਹੀਦਾ ਹੈ, ਤਾਂ ਹੀ ਵਿਰਾਸਤ ਦੀਆਂ ਕਦਰਾਂ-ਕੀਮਤਾਂ ਜੀਵਨ ਵਿਚ ਪ੍ਰਵੇਸ਼ ਕਰ ਸਕਦੀਆਂ ਹਨ। ਪੰਜਾਬੀ ਭਾਸ਼ਾ ਦੇ ਸਾਹਿਤਕਾਰ ਪੈਦਾ ਕਰਨੇ ਹੀ ਕਾਫ਼ੀ ਨਹੀਂ ਹਨ, ਇਸ ਲਈ ਪਾਠਕਾਂ ਦੀ ਗਿਣਤੀ ਨੂੰ ਵੀ ਵਧਾਇਆ ਜਾਣਾ ਚਾਹੀਦਾ ਹੈ। ਪੰਜਾਬੀ ਦੇ ਵਾਰਸ ਪੈਦਾ ਕਰਨ ਨਾਲ ਹੀ ਪੰਜਾਬੀ ਪ੍ਰਫੁਲਿਤ ਹੋ ਸਕਦੀ ਹੈ। ਪੰਜਾਬੀ ਦੇ ਵਾਰਸ ਪੈਦਾ ਕਰਨ ਅਤੇ ਦੂਜੀਆਂ ਭਾਸ਼ਾਵਾਂ ਵਿਚ ਦਫ਼ਤਰੀ ਕੰਮਕਾਜ ਨਾਲ ਇਕਸੁਰ ਹੋ ਚੁੱਕੇ ਮਾਪਿਆਂ ਅਤੇ ਬੱਚਿਆਂ ਨੂੰ ਮਾਤ-ਭਾਸ਼ਾ ਨਾਲ ਜੋੜਨ ਲਈ ਜ਼ਰੂਰੀ ਹੈ ਕਿ ਭਾਸ਼ਾ ਵਿਚ ਸਰਲਤਾ ਅਤੇ ਮਿਠਾਸ ਕਾਇਮ ਹੋਵੇ। ਜਿਸ ਭਾਸ਼ਾ ਵਿੱਚੋਂ ਮਿਠਾਸ ਅਲੋਪ ਹੋ ਜਾਂਦੀ ਹੈ, ਸਭਿਅਕ ਸਮਾਜ ਦੇ ਲੋਕ ਉਸ ਭਾਸ਼ਾ ਤੋਂ ਮੂੰਹ ਮੋੜਨ ਲੱਗ ਪੈਂਦੇ ਹਨ, ਜਿਸ ਦਾ ਪ੍ਰਭਾਵ ਹੇਠਲੇ ਪੱਧਰ ਤਕ ਦੇਖਣ ਨੂੰ ਮਿਲਦਾ ਹੈ। ਪੰਜਾਬੀਆਂ ਦੀ ਇਹ ਖ਼ੁਸ਼ਕਿਸਮਤੀ ਹੈ ਕਿ ਉਨ੍ਹਾਂ ਦੀ ਵਿਰਾਸਤ ਵਿਚ ਭਗਤ ਸ਼ੇਖ ਫ਼ਰੀਦ ਜੀ ਮੌਜੂਦ ਹਨ ਜਿਨ੍ਹਾਂ ਦੀ ਬਾਣੀ ਪੂਰਬੀ ਅਤੇ ਪੱਛਮੀ ਪੰਜਾਬ ਵਿਚ ਵੱਸਦੇ ਪੰਜਾਬੀ ਮੁਹਾਵਰਿਆਂ ਵਾਂਗ ਵਰਤਦੇ ਹਨ। ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀ ਬਾਣੀ ਪੜ੍ਹਨ ਦਾ ਨਿਰੰਤਰ ਅਭਿਆਸ ਦੁਨੀਆ ਭਰ ਵਿਚ ਵੱਸਦੇ ਨਾਨਕ ਨਾਮ-ਲੇਵਾ ਸ਼ਰਧਾਲੂਆਂ ਨੂੰ ਗੁਰਮੁਖੀ ਲਿਪੀ ਨਾਲ ਜੋੜੀ ਰੱਖਦਾ ਹੈ। ਭਾਵੇਂ ਕਿ ਪੰਜਾਬੀ ਭਾਸ਼ਾ ਦੇ ਅਲੋਪ ਹੋਣ ਦੀ ਕੋਈ ਸਿੱਧੀ ਚੁਣੌਤੀ ਪੰਜਾਬੀਆਂ ਸਾਹਮਣੇ ਮੌਜੂਦ ਨਹੀਂ ਹੈ, ਪਰ ਫਿਰ ਵੀ ਇਸ ਭਾਸ਼ਾ ਨੂੰ ਪ੍ਰਫੁਲਿਤ ਕਰਨ ਅਤੇ ਦੂਜੇ ਵਿਸ਼ਿਆਂ ਨੂੰ ਪੰਜਾਬੀ ਭਾਸ਼ਾ ਰਾਹੀਂ ਸਮਝਣ-ਸਮਝਾਉਣ ਅਤੇ ਲਿਖਣ-ਲਿਖਾਉਣ ਲਈ ਵਡੇਰੇ ਯਤਨ ਕਰਨ ਦੀ ਲੋੜ ਹੈ। ਪੰਜਾਬੀਆਂ ਨੂੰ ਆਪਣਾ ਖੇਤਰ ਵਿਸ਼ਾਲ ਕਰਨ ਲਈ ਨਿਰੰਤਰ ਯਤਨ ਕਰਨੇ ਚਾਹੀਦੇ ਹਨ।

ਪੰਜਾਬੀਆਂ ਨੇ ਆਪਣੇ ਸੁਭਾਅ ਅਤੇ ਮਿਹਨਤ ਨਾਲ ਦੇਸ਼-ਵਿਦੇਸ਼ ਵਿਚ ਬੁਲੰਦੀਆਂ ਨੂੰ ਛੂਹਿਆ ਹੈ। ਨਵੀਂ ਭਾਸ਼ਾ ਸਿੱਖਣ ਅਤੇ ਨਵੇਂ ਸੱਭਿਆਚਾਰ ਨਾਲ ਘੁਲ-ਮਿਲ ਜਾਣ ਦੀ ਬਿਰਤੀ ਨੇ ਇਨ੍ਹਾਂ ਦੇ ਵਿਕਾਸ ਵਿਚ ਵਿਲੱਖਣ ਯੋਗਦਾਨ ਪਾਇਆ ਹੈ। ਇਸ ਵਿਕਾਸ ਵਿਚ ਨੈਤਿਕਤਾ ਕਿਵੇਂ ਕਾਇਮ ਰੱਖੀ ਜਾ ਸਕਦੀ ਹੈ, ਇਹ ਗੰਭੀਰ ਵਿਸ਼ਾ ਹੈ। ਇਸ ਦਿਸ਼ਾ ਵੱਲ ਨਿਰੰਤਰ ਚਿੰਤਨ ਕਰਦੇ ਰਹਿਣ ਦੀ ਲੋੜ ਹੈ। ਗੈਰ-ਕਾਨੂੰਨੀ ਤਰੀਕਿਆਂ ਨਾਲ ਪਰਵਾਸ ਅਤੇ ਹੋਰ ਅਨੈਤਿਕ ਕਾਰਜਾਂ ਤੋਂ ਪੰਜਾਬੀਆਂ ਨੂੰ ਸੁਚੇਤ ਰਹਿਣ ਦੀ ਲੋੜ ਹੈ। ਇਸ ਕਾਨਫ਼ਰੰਸ ਦਾ ਇਕ ਮਹੱਤਵਪੂਰਨ ਸੈਸ਼ਨ ਪੰਜਾਬੀ ਮੀਡੀਆ ਨਾਲ ਸੰਬੰਧਿਤ ਸੀ, ਜਿਸ ਵਿਚ ਪੰਜਾਬੀ ਮੀਡੀਆ ਨੂੰ ਦਰਪੇਸ਼ ਆ ਰਹੀਆਂ ਚੁਣੌਤੀਆਂ 'ਤੇ ਚਰਚਾ ਕਰਦੇ ਹੋਏ ਕਿਹਾ ਗਿਆ ਕਿ ਸੋਸ਼ਲ ਮੀਡੀਆ ਨੇ ਸਮਾਜ ਵਿਚ ਸਥਾਪਿਤ ਇਲੈਕਟ੍ਰੋਨਿਕ ਅਤੇ ਪ੍ਰਿੰਟ ਮੀਡੀਆ ਨੂੰ ਪ੍ਰਭਾਵਿਤ ਕੀਤਾ ਹੈ। ਪੰਜਾਬੀ ਭਾਸ਼ਾ ਦੀਆਂ ਅਖ਼ਬਾਰਾਂ ਦੇ ਪਾਠਕਾਂ ਦੀ ਘੱਟ ਰਹੀ ਗਿਣਤੀ, ਟਾਈਪਿੰਗ ਦੀ ਸਮੱਸਿਆ, ਪ੍ਰੈੱਸ ਦਾ ਵਧਦਾ ਖ਼ਰਚਾ ਆਦਿ ਅਜਿਹੀਆਂ ਸਮੱਸਿਆਵਾਂ ਹਨ ਜਿਹੜੀਆਂ ਪੰਜਾਬੀ ਮੀਡੀਆ ਨੂੰ ਅੱਗੇ ਵਧਣ ਤੋਂ ਰੋਕਦੀਆਂ ਹਨ। ਇਸ ਸੈਸ਼ਨ ਵਿਚ ਪੰਜਾਬੀ ਦੇ ਨਾਂ 'ਤੇ ਪਰੋਸੇ ਜਾਂ ਵੇਚੇ ਜਾ ਰਹੇ ਗੀਤ-ਸੰਗੀਤ ਵਿਚ ਵਧਦੀ ਅਸ਼ਲੀਲਤਾ 'ਤੇ ਚਰਚਾ ਕਰਦੇ ਹੋਏ ਕਿਹਾ ਗਿਆ ਕਿ ਪੰਜਾਬੀ ਸੱਭਿਆਚਾਰ ਨੇ ਨਾਂ 'ਤੇ ਪੇਸ਼ ਕੀਤਾ ਜਾ ਰਿਹਾ ਮਨੋਰੰਜਨ ਪੰਜਾਬੀ ਭਾਸ਼ਾ ਅਤੇ ਸਦਾਚਾਰ ਤੋਂ ਕੋਹਾਂ ਦੂਰ ਲੈ ਜਾਂਦਾ ਹੈ ਅਤੇ ਇਹ ਪੰਜਾਬੀਆਂ ਦੀ ਗੌਰਵਮਈ ਵਿਰਾਸਤ ਅਤੇ ਸ਼ਖ਼ਸੀਅਤ 'ਤੇ ਪ੍ਰਸ਼ਨ-ਚਿੰਨ੍ਹ ਲਗਾ ਦਿੰਦਾ ਹੈ।

ਇਸ ਕਾਨਫ਼ਰੰਸ ਵਿਚ ਭਾਗ ਲੈਣ ਵਾਲੇ ਕਵੀਆਂ ਨੇ ਇਕ ਸੈਸ਼ਨ ਵਿਚ ਆਪਣੀਆਂ ਕਵਿਤਾਵਾਂ ਰਾਹੀਂ ਸਰੋਤਿਆਂ ਨੂੰ ਪੰਜਾਬੀ ਭਾਸ਼ਾ, ਸਦਾਚਾਰ ਅਤੇ ਸੱਭਿਆਚਾਰ ਨਾਲ ਜੋੜਨ ਦਾ ਯਤਨ ਕੀਤਾ। ਤਿੰਨ ਰੋਜ਼ਾ ਕਾਨਫ਼ਰੰਸ ਵਿਚ ੪੫ ਤੋਂ ਵਧੇਰੇ ਵਕਤਿਆਂ ਨੇ ਆਪਣੇ ਵਿਚਾਰ ਪੇਸ਼ ਕੀਤੇ ਅਤੇ ਵਿਦਾਇਗੀ ਸੈਸ਼ਨ ਦੌਰਾਨ ਪ੍ਰਬੰਧਕਾਂ ਦੀ ਪ੍ਰਸੰਸਾ ਦੇ ਨਾਲ-ਨਾਲ ਕੁਝ ਵਕਤਿਆਂ ਨੇ ਕਾਨਫ਼ਰੰਸ ਨਾਲ ਪੈਦਾ ਹੋਈ ਭਾਵਨਾਤਮਿਕ ਸਾਂਝ ਦਾ ਵੀ ਵਿਖਿਆਨ ਕੀਤਾ। ਪ੍ਰਬੰਧਕਾਂ ਵੱਲੋਂ ਦੇਸ਼-ਵਿਦੇਸ਼ ਤੋਂ ਕਾਨਫ਼ਰੰਸ ਵਿਚ ਸ਼ਾਮਲ ਹੋਣ ਆਏ ਮਹਿਮਾਨਾਂ, ਵਿਦਵਾਨਾਂ ਅਤੇ ਡੈਲੀਗੇਟਾਂ ਦਾ ਧੰਨਵਾਦ ਕੀਤਾ ਗਿਆ। ■

# ਬੰਗਲਾਦੇਸ਼ ਦੇ ਗੁਰਦੁਆਰਾ ਸਾਹਿਬਾਨ

*-ਡਾ. ਰੂਪ ਸਿੰਘ**

**ਗੁਰਦੁਆਰਾ ਸੰਗਤ ਟੋਲਾ ਸਾਹਿਬ:** ਇਹ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਅਸਾਮ, ਬੰਗਾਲ ਇਤਿਹਾਸਿਕ ਯਾਤਰਾ ਨਾਲ ਸੰਬੰਧਿਤ ਹੈ। ਇਹ ਪਾਵਨ-ਪਵਿੱਤਰ ਇਤਿਹਾਸਿਕ ਸਥਾਨ ਢਾਕਾ ਸ਼ਹਿਰ ਦੇ ਦਰਮਿਆਨ, ਮਿਊਂਸੀਪਲ ਕਮੇਟੀ ਦੇ ਦਫ਼ਤਰ ਦੇ ਸਾਹਮਣੇ ਬੰਗਲਾ ਬਜ਼ਾਰ ਵਿਚ ੧੪ ਸੋਰਸ ਦਾਸ ਲੇਨ 'ਚ ਸੁਭਾਇਮਾਨ ਹੈ। ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਭਾਈ ਬੁਲਾਕੀ ਦਾਸ ਦੇ ਘਰ ਠਹਿਰੇ ਸਨ। ਭਾਈ ਬੁਲਾਕੀ ਦਾਸ ਜੋ ਗੁਰੂ-ਘਰ ਦਾ ਮਸੰਦ ਸੀ, ਦੀ ਬਜ਼ੁਰਗ ਮਾਤਾ ਦੁਆਰਾ ਹੱਥੀਂ ਤਿਆਰ ਕੀਤਾ ਚੋਲਾ ਗੁਰੂ ਜੀ ਨੇ ਸਵੀਕਾਰ ਕੀਤਾ। ਗੁਰੂ ਜੀ ਦੀ ਯਾਦ ਨੂੰ ਸਮਰਪਿਤ ਘਰ ਨੂੰ ਗੁਰਦੁਆਰਾ ਸਾਹਿਬ ਦਾ ਰੂਪ ਦਿੱਤਾ ਗਿਆ। ਇਸ ਗੁਰੂ-ਘਰ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੁਰਾਤਨ ਪਾਵਨ ਬੀੜਾਂ ਸੁਰੱਖਿਅਤ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪੁਰਾਣਾ ਚਿੱਤਰ, ਕੁਝ ਹੁਕਮਨਾਮੇ, ਸੰਭਾਲੇ ਹੋਏ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਸਥਾਨ 'ਤੇ (੧੬੬੬-੬੮ ਈ.) ਦੋ ਸਾਲ ਦੇ ਲੱਗਭਗ ਨਿਵਾਸ ਕੀਤਾ। ਇੱਥੇ ਗੁਰੂ ਜੀ ਨੂੰ ਬਾਲ ਗੋਬਿੰਦ ਰਾਏ, (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਪ੍ਰਗਟ ਹੋਣ ਦੀ ਖ਼ਬਰ ਮਿਲੀ। ਗੁਰੂ ਜੀ ਦੇ ਨਿਵਾਸ ਸਮੇਂ ਇਸ ਸਥਾਨ ਨੂੰ ਹਜ਼ੂਰੀ ਸੰਗਤ ਜਾਂ ਹਰੀ ਘਰ ਕਿਹਾ ਜਾਂਦਾ ਸੀ। ਬਹੁਤ ਥੋੜ੍ਹੀ ਜਿਹੀ ਜਗ੍ਹਾ ਕੇਵਲ ਦਸ ਮਰਲੇ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੋ ਮੰਜਲਾ ਹੈ। ਗੁਰਦੁਆਰਾ ਸਾਹਿਬ ਦੇ ਨਜ਼ਦੀਕ ਢੱਠੇ ਹੋਏ ਹਿੱਸੇ ਦੀਆਂ ਨੀਂਹਾਂ ਬਹੁਤ ਮਜ਼ਬੂਤ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਇੱਥੇ ਕਾਫ਼ੀ ਸਮਾਂ ਠਹਿਰੇ, ਬਹੁਤ ਸਾਰੀਆਂ ਸੰਗਤਾਂ ਰੋਜ਼ਾਨਾਂ ਜੁੜਦੀਆਂ ਕਥਾ-ਕੀਰਤਨ ਦਾ ਪ੍ਰਵਾਹ ਚੱਲਦਾ, ਇਸ ਕਰਕੇ ਇਸ ਦਾ ਨਾਂ ਹੀ ਗੁਰਦੁਆਰਾ ਸੰਗਤ ਟੋਲਾ ਹੋ ਗਿਆ।

ਇਸ ਇਤਿਹਾਸਿਕ ਗੁਰਦੁਆਰਾ ਸਾਹਿਬ 'ਚ ਕੁਝ ਹੱਥ-ਲਿਖਤ ਪਾਵਨ ਬੀੜਾਂ ਮੌਜੂਦ ਹਨ, ਜਿਨ੍ਹਾਂ ਵਿਚ ਇਕ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖ਼ਤ ਸਨ। ਮਸੰਦ ਬੁਲਾਕੀ ਦਾਸ ਦੀ ਮਾਤਾ ਨੇ ਕਿਸੇ ਮੁਸਲਮਾਨ ਮੁਸੱਵਰ ਪਾਸੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਚਿੱਤਰ ਤਿਆਰ ਕਰਵਾਇਆ, ਜੋ ਜ਼ਰਜ਼ਰੀ ਹਾਲਤ 'ਚ ਹੁਣ ਨਾਨਕਸ਼ਾਹੀ ਢਾਕਾ 'ਚ ਮੌਜੂਦ ਹੈ। ਕੁਝ ਪੁਰਾਤਨ ਹੁਕਮਨਾਮੇ ਮਿਲਦੇ ਹਨ, ਜਿਨ੍ਹਾਂ ਵਿਚ ਇਕ ਡਾ. ਗੰਡਾ ਸਿੰਘ ਨੇ ਆਪਣੀ ਪੁਸਤਕ 'ਹੁਕਮਨਾਮੇ ਤੇ ਨਿਸ਼ਾਨ' 'ਚ ਅੰਕਿਤ ਕੀਤਾ।

*ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਛੋਟੇ ਜਿਹੇ ਗੁਰੂ-ਘਰ ਦੇ ਨਾਲ ਕੁਝ ਰਿਹਾਇਸ਼ੀ ਮਕਾਨ ਹਨ ਜਿਨ੍ਹਾਂ 'ਤੇ ਪੁਰਾਣੇ ਕਿਰਾਏਦਾਰ ਕਾਬਜ਼ ਹਨ। ਗੁਰੂ-ਘਰ ਦੇ ਕੁਝ ਮਕਾਨਾਂ ਵਿਚ ਹਿੰਦੂ ਪਰਵਾਰਾਂ ਦਾ ਕਬਜ਼ਾ ਹੈ। ਇਸ ਗੁਰੂ-ਘਰ ਨੂੰ ਦੋ ਪਾਸੇ ਗਲੀ ਲੱਗਦੀ ਹੈ। ਗੁਰਦੁਆਰਾ ਸਾਹਿਬ ਦੀ ਬਾਹਰੋਂ ਇਮਾਰਤ ਛੋਟੀ, ਸੋਹਣੀ ਤੇ ਮਜ਼ਬੂਤ ਦਿਖਾਈ ਦਿੰਦੀ ਹੈ, ਪਰ ਇਸ ਸਮੇਂ ਪ੍ਰਕਾਸ਼ ਸਥਾਨ ਦੀ ਹਾਲਤ ਖਸਤਾ ਹੈ। ੧੮੯੫ ਈ. ਤੋਂ ੧੯੩੯ ਈ. ਤਕ ਭਾਈ ਰਾਮ ਸਿੰਘ ਗ੍ਰੰਥੀ ਸਿੰਘ ਵਜੋਂ ਸੇਵਾ ਕਰਦੇ ਰਹੇ। ਫਿਰ ਉਨ੍ਹਾਂ ਦੇ ਪੋਤਰੇ ਡਾ. ਕਿਰਪਾਲ ਸਿੰਘ ਗ੍ਰੰਥੀ ਸਿੰਘ ਦੀ ਸੇਵਾ ਕਰਦੇ ਰਹੇ। ਉਸ ਦੀ ਗ਼ੈਰ-ਹਾਜ਼ਰੀ 'ਚ ਉਸ ਦੀ ਮਾਤਾ ਕੰਚਨ ਦੇਵੀ ਸੇਵਾ ਕਰਦੀ ਰਹੀ, ਜਿਸ ਨੂੰ 'ਸਿਖੇਰ ਮਾਂ' (ਸਿੱਖਾਂ ਦੀ ਮਾਤਾ) ਕਿਹਾ ਜਾਂਦਾ ਸੀ। ਪਰ ਹਾਲਾਤ ਵੱਸ ਮਾਤਾ ਕੰਚਨ ਦੇਵੀ ਨੂੰ ਇਹ ਗੁਰੂ-ਘਰ ਛੱਡ ਕੇ ਜਾਣਾ ਪਿਆ। ੨੪ ਦਸੰਬਰ, ੧੯੭੧ ਈ. ਨੂੰ ਈ. ਐਮ. ਏ. ਦੇ ਸਿਪਾਹੀ ਰਾਜਿੰਦਰ ਸਿੰਘ ਨੂੰ ਇਸ ਗੁਰੂ-ਘਰ ਬਾਰੇ ਪਤਾ ਚੱਲਿਆ ਤਾਂ ਯੂਨਿਟ ਵਾਲਿਆਂ ਨੇ ਉਸ ਦੀ ਹੀ ਡਿਊਟੀ, ਸੇਵਾ-ਸੰਭਾਲ ਵਾਸਤੇ ਲਗਾ ਦਿੱਤੀ। ਯੂਨਿਟ ਤਬਦੀਲ ਹੋਣ ਤੀਕ ਉਹ ਸੇਵਾ ਕਰਦਾ ਰਿਹਾ। ਉਪਰੰਤ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਤੋਂ ਡੈਪੂਟੇਸ਼ਨ 'ਤੇ ਗ੍ਰੰਥੀ ਸਿੰਘ ਨਿਯੁਕਤ ਕੀਤਾ ਗਿਆ। ਸੰਘਣੀ ਮੁਸਲਿਮ ਅਬਾਦੀ 'ਚ ਸਥਿਤ ਇਸ ਗੁਰੂ-ਘਰ ਦੀ ਇਮਾਰਤ ਖਸਤਾ ਹਾਲਤ ਵਿਚ ਹੈ, ਜਿਸ ਸਮੇਂ ਅਸੀਂ ਦਰਸ਼ਨ ਕੀਤੇ ਛੱਤ ਤੋਂ ਬਾਲੇ ਡਿੱਗੇ ਹੋਏ ਸਨ।

ਗੁਰਦੁਆਰਾ ਸਾਹਿਬ ਦੀ ਇਮਾਰਤ ਪੂਰੀ ਤਰ੍ਹਾਂ ਜ਼ਰਜ਼ਰੀ ਹੋ ਚੁੱਕੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦੀ ਮਰਯਾਦਾ ਰੋਜ਼ਾਨਾ ਹੁੰਦੀ ਹੈ। ਇਨ੍ਹਾਂ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਹੁਣ ਬੰਗਲਾਦੇਸ਼ ਗੁਰਦੁਆਰਾ ਮੈਨੇਜਮੈਂਟ ਬੋਰਡ ਕਰ ਰਿਹਾ ਹੈ। ਜਿਸ ਨੇ ਕੁਝ ਗ੍ਰੰਥੀ ਸਿੰਘ ਤੇ ਸੇਵਾਦਾਰ ਰੱਖੇ ਹੋਏ ਹਨ। ਬਾਬਾ ਸੁੱਖਾ ਸਿੰਘ ਸਰਹਾਲੀ ਕਾਰ-ਸੇਵਾ ਵਾਲੇ ਇਸ ਵਿਚ ਸਹਿਯੋਗੀ ਹਨ। ਗੁਰਦੁਆਰਾ ਸੰਗਤ ਟੋਲਾ ਢਾਕਾ ਸ਼ਹਿਰ 'ਚ ਦੂਸਰਾ ਮਹੱਤਵਪੂਰਨ ਗੁਰੂ-ਘਰ ਹੈ।

**ਗੁਰਦੁਆਰਾ ਸਿੱਖ ਅਸਟੇਟ ਟੈਂਪਲ, ਚੌਂਕ ਬਜ਼ਾਰ, ਚਿੱਟਾਗਾਉ (Chitagong):**

ਢਾਕਾ ਤੋਂ ਕੋਈ ਸਾਢੇ ਤਿੰਨ ਸੌ ਕਿਲੋਮੀਟਰ ਦੂਰ ਚਿੱਟਾਗਾਉ ਸ਼ਹਿਰ ਵਿਚ ਗੁਰੂ ਨਾਨਕ ਅਸਟੇਟ ਗੁਰਦੁਆਰਾ ਸਾਹਿਬ ਸਥਿਤ ਹੈ, ਜਿਸ ਦੀ ਇਮਾਰਤ ਪੁਰਾਤਨ ਸਿੱਖ ਭਵਨ ਕਲਾ ਨਿਰਮਾਣ ਅਨੁਸਾਰ ਬਣੀ ਹੈ। ਇਮਾਰਤ ਮਜ਼ਬੂਤ ਹੈ। ਇਹ ਪਵਿੱਤਰ ਸਥਾਨ ਬੰਗਲਾਦੇਸ਼ ਦੀ ਪ੍ਰਮੁੱਖ ਬੰਦਰਗਾਹ ਕਰਨਾਪਾਲੀ ਤੋਂ ੨੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। 'ਪੁਰਾਤਨ ਜਨਮ ਸਾਖੀ' ਦੇ ਇਕ ਹਵਾਲੇ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਚਿੱਟਾਗਉ (ਬੰਗਲਾ ਦੇਸ਼) ਜਗਤ ਉੱਧਾਰਣ ਹਿੱਤ ੧੫੦੮ ਈ. 'ਚ ਚੌਂਕ ਬਜ਼ਾਰ ਦੀ ਇਸ ਧਰਤੀ 'ਤੇ ਪਹੁੰਚੇ ਸਨ। ਤਰਖਾਣਾ ਕਾਰਜ-ਭਾਗ ਕਰਨ ਵਾਲੇ, ਝੰਡੇ ਨਾਂ ਦੇ ਵਿਅਕਤੀ ਨੂੰ ਮਿਲੇ। ਉਸ ਨੇ ਗੁਰੂ ਜੀ ਦੀ ਸਰਦੀ-ਬਣਦੀ ਟਹਿਲ ਸੇਵਾ ਕੀਤੀ।

ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਜਿਸ ਨੇ ਆਪਣੀਆਂ ਮਨੋ-ਕਾਮਨਾਵਾਂ 'ਤੇ ਕਾਬੂ ਪਾ ਲਿਆ, ਜੋ ਅਹੰਕਾਰ ਤੋਂ ਰਹਿਤ ਜੀਵਨ ਜੀਅ ਸਕਦਾ ਹੈ, ਉਸ ਨੂੰ ਹੀ ਨਿਰੰਕਾਰ ਦੀ ਹੋਂਦ ਦਾ ਗਿਆਨ ਹੋ ਸਕਦਾ ਹੈ। ਗੁਰੂ ਜੀ ਨੇ ਭਾਈ ਝੰਡਾ ਜੀ ਨੂੰ ਇਲਾਕੇ ਦਾ ਪ੍ਰਚਾਰਕ ਥਾਪਿਆ। ਉਸ ਸਮੇਂ ਰਾਜਾ ਸੁਧਰ ਸੇਨ ਰਾਜ ਕਰਦਾ ਸੀ। ਗੁਰੂ ਜੀ ਦੀ ਮਹਿਮਾ ਸੁਣ ਕੇ ਉਹ ਵੀ ਗੁਰੂ-ਦਰਸ਼ਨਾਂ ਨੂੰ ਆਇਆ ਤੇ ਕੀਮਤੀ ਵਸਤਾਂ ਗੁਰੂ ਜੀ ਨੂੰ ਭੇਟ ਕੀਤੀਆਂ ਜੋ ਗੁਰੂ ਜੀ ਨੇ ਭਾਈ ਝੰਡਾ ਦੇ ਰਾਹੀਂ ਸੰਗਤ ਵਿਚ ਵੰਡ-ਵਰਤਾ ਦਿੱਤੀਆਂ। ਸਿੱਖ ਸੰਗਤਾਂ ਨੇ ਗੁਰੂ ਜੀ ਦੇ ਚਰਨ ਪਰਸਨ ਦੇ ਸਥਾਨ 'ਤੇ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਾਰਜ ਕਰਵਾਇਆ। ਇਹ ਗੁਰੂ-ਘਰ ਚੌਂਕ ਬਜ਼ਾਰ ਚਿੱਟਾਗਾਉ ਸ਼ਹਿਰ ਦੇ ਵਿਚਕਾਰ ਹੈ। ਪੁਰਾਤਨ ਦਰਵਾਜ਼ੇ ਦੇ ਉੱਪਰ ਪੱਥਰ ਦੀ ਸਿਲ੍ਹ ਵਿਚ ਸ਼ਬਦ ਉੱਕਰੇ ਹਨ: ਗੁਰੂ ਨਾਨਕ ਬਿਲਡਿੰਗ ਫਾਉਂਡੇਸ਼ਨ ਲੇਡ ਬਾਈ ਕੇ: ਸੀ: ਡੀ: ਈ: ਸੀ: ਐਸ: ਕਿਊ: ਸੀ ਆਈ: ਸੀ: ਸੀ: ਈ: ਕਮਿਸ਼ਨਰ ਆਫ਼ ਚਿੱਟਾਗਾਉ ੦੭-੧੧-੧੯.

ਮੁੱਖ ਦਰਵਾਜ਼ੇ ਦੇ ਅੰਦਰ ਵੜਦਿਆਂ ਖੁੱਲ੍ਹਾ ਵਿਹੜਾ ਹੈ, ਬਹੁਤ ਸਾਰੇ ਖਜੂਰਾਂ ਦੇ ਦਰੱਖਤ ਹਨ। ਇਕ ਪਾਸੇ ੫੦×੩੫ ਫੁੱਟ ਦੇ ਲੱਗਭਗ ਗੁਰਦੁਆਰਾ ਸਾਹਿਬ ਦੀ ਇਮਾਰਤ ਹੈ। ਇਮਾਰਤ ਬਹੁਤ ਪੁਰਾਣੀ ਤੇ ਸੁਰੱਖਿਅਤ ਹੈ। ਪਰਕਰਮਾ 'ਚ ਡਾਟਾਂ ਵਾਲਾ ਬਰਾਂਡਾ ਹੈ। ਪ੍ਰਕਾਸ਼ ਸਥਾਨ ਦੇ ਸਾਹਮਣੇ ਇਕ ਬਹੁਤ ਹੀ ਪੁਰਾਤਨ ਖੂਹ ਸੁਰੱਖਿਅਤ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸ ਨੂੰ ਖੁਦਵਾਇਆ ਸੀ। ਨਾਲ ਕੁਝ ਰਿਹਾਇਸ਼ੀ ਕਮਰੇ ਹਨ, ਜਿਨ੍ਹਾਂ 'ਤੇ ਕੁਝ ਪਰਵਾਰ ਕਾਬਜ਼ ਹਨ। ਇਸ ਗੁਰੂ-ਘਰ ਦੇ ਨਾਮ ਕਾਫੀ ਜ਼ਮੀਨ ਜਾਇਦਾਦ ਸੀ ਜੋ ਭਾਈ ਮੋਹਨ ਸਿੰਘ ਦੀਵਾਨ ਚਿੱਟਾਗਾਉਂ, ਨਿਵਾਸੀ ਪਟਨਾ ਸਾਹਿਬ ਨੇ ਲਗਵਾਈ ਸੀ, ਪਰ ਹੁਣ ਸਭ ਖੇਰੂੰ-ਖੇਰੂੰ ਹੋ ਚੁੱਕੀ ਹੈ। ੧੯੨੦ ਈ. ਤਕ ਕਾਲੀ ਦਾਸ ਮਹੰਤ ਕਾਬਜ਼ ਸੀ, ਪਰ ਉਸ ਦੀ ਮੌਤ ਤੋਂ ਬਾਅਦ ਜਿਲ੍ਹਾ ਜੱਜ ਨੇ ੧੧ ਮੈਂਬਰੀ ਕਮੇਟੀ ਬਣਾ ਦਿੱਤੀ।

੧੯੩੯ ਈ. ਵਿਚ ਇਸ ਗੁਰਦੁਆਰਾ ਦੀ ਪ੍ਰਬੰਧਕ ਕਮੇਟੀ ਬਣੀ ਤਾਂ ਸਕੱਤਰ ਸ. ਗੁਰਬਖ਼ਸ਼ ਸਿੰਘ ਨੇ ਇਕ ਫ਼ੌਜੀ ਸਰਦਾਰ, ਭਾਈ ਸੁੰਦਰ ਸਿੰਘ ਜੀ ਨੂੰ ਗ੍ਰੰਥੀ ਸਿੰਘ ਦੀ ਸੇਵਾ ਸੌਂਪੀ। ੧੯੫੧ ਈ. ਨੂੰ ਕਮੇਟੀ ਬਦਲੀ ਤਾਂ ਭਾਈ ਸੁੰਦਰ ਸਿੰਘ ਜੀ ਨੂੰ ਕਮੇਟੀ ਮੈਂਬਰ ਬਣਾ ਲਿਆ ਗਿਆ। ੧੯੬੧ ਈ. ਵਿਚ ਭਾਈ ਸੁੰਦਰ ਸਿੰਘ ਜੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਤੋਂ ਬਾਅਦ ਮਾਈ ਗਿਆਸਰੀ ਦੇਵੀ ਵਿਧਵਾ ਭਾਈ ਸੁੰਦਰ ਸਿੰਘ ਸੇਵਾ-ਸੰਭਾਲ ਕਰਦੀ ਰਹੀ, ਪਰ ੧੯੭੧ ਈ. ਬੰਗਲਾਦੇਸ਼ ਬਣਨ 'ਤੇ ਇਹ ਗੁਰੂ-ਘਰ ਵੀ ਨਿਵੇਕਲਾ ਹੋਣ ਕਾਰਨ ਅਣਗੋਲਿਆ ਗਿਆ। ਜਨਵਰੀ, ੧੯੭੨ ਈ. ਤੋਂ ਇਸ ਗੁਰੂ-ਘਰ ਦੀ ਸੇਵਾ-ਸੰਭਾਲ ਬੰਗਲਾਦੇਸ਼ ਗੁਰਦੁਆਰਾ ਮੈਨਜਮੈਂਟ ਬੋਰਡ ਬਾਬਾ ਸੁੱਖਾ ਸਿੰਘ ਸਰਹਾਲੀ ਵਾਲਿਆਂ ਦੇ ਸਹਿਯੋਗ ਨਾਲ ਕਰ ਰਹੀ ਹੈ। ਏ. ਬੀ. ਐਮ. ਮੁਹਉਦੀਨ ਚੌਧਰੀ ਜੋ ਚਿੱਟਾਗਾਉ ਦੇ ੧੭ ਸਾਲ ਮੇਅਰ ਰਹੇ ਹਨ, ਨੇ ਬਹੁਤ ਰੁਚੀ ਨਾਲ ਚਿੱਟਾਗਾਉ

ਵਿਚ ਸਿੱਖਾਂ ਦੀ ਕਮੇਟੀ ਸਥਾਪਿਤ ਕਰਵਾ ਦਿੱਤੀ ਹੈ। ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਵਾਸਤੇ ਗ੍ਰੰਥੀ ਸਿੰਘ ਤੇ ਰਾਗੀ ਸਿੰਘ ਸੇਵਾ ਕਰਦੇ ਹਨ।

**ਗੁਰਦੁਆਰਾ ਮੈਮਨ ਸਿੰਘ**

ਢਾਕਾ ਤੋਂ ਲੱਗਭਗ ੧੬੦ ਕਿਲੋਮੀਟਰ ਦੂਰ ਮੈਮਨ ਸਿੰਘ ਜ਼ਿਲ੍ਹੇ ਵਿਚ ਵੀ ਗੁਰੂ ਨਾਨਕ ਸਾਹਿਬ ਜੀ ਨਾਲ ਸੰਬੰਧਿਤ ਇਕ ਇਤਿਹਾਸਿਕ ਸਥਾਨ ਹੈ। ਇਸ ਗੁਰੂ-ਘਰ ਦੀ ਇਮਾਰਤ ੧੯੪੫ ਈ. 'ਚ ਕਾਲੀ ਮੰਦਰ ਦੇ ਨਜ਼ਦੀਕ ਸ. ਮੈਮਨ ਸਿੰਘ ਨਗਰ ਦੇ ਸਿੱਖਾਂ ਵੱਲੋਂ ਤਾਮੀਰ ਕੀਤੀ ਗਈ ਤੇ ਭਾਈ ਹੀਰਾ ਸਿੰਘ ਨੂੰ ਮੁੱਖ ਸੇਵਾਦਾਰ ਦੀ ਸੇਵਾ ਸੌਂਪੀ। ਪਰ ੧੯੪੭ ਈ. ਵਿਚ ਭਾਰਤ-ਪਾਕਿਸਤਾਨ ਵੰਡ ਹੋਣ ਕਾਰਨ ਸਾਰੇ ਸਿੱਖ ਪਰਵਾਰ ਮੈਮਨ ਸਿੰਘ ਨਗਰ ਨੂੰ ਹਮੇਸ਼ਾ ਲਈ ਛੱਡ ਆਏ। ਇੱਥੇ ਪ੍ਰਕਾਸ਼ ਦੀ ਸੇਵਾ ਤਾਂ ਹੁੰਦੀ ਹੈ, ਪਰ ਗੁਰਦੁਆਰਾ ਸਾਹਿਬ ਨਾਮਾਤਰ ਦਾ ਹੀ ਹੈ। ਗੁਰਦੁਆਰਾ ਸਾਹਿਬ ਨਾਲ ਸੰਬੰਧਿਤ ਮਕਾਨਾਂ 'ਤੇ ਹਿੰਦੂ ਪਰਵਾਰਾਂ ਦੇ ਕਬਜ਼ੇ ਹਨ। ਇਸ ਸ਼ਹਿਰ ਵਿਚ ਜ਼ਿਆਦਾਤਰ ਵੱਸੋਂ ਹਿੰਦੂਆਂ ਦੀ ਹੈ। ਪ੍ਰਬੰਧ ਤਸੱਲੀਬਖਸ਼ ਨਹੀਂ ਕੇਵਲ ਇਕ ਹੀ ਗ੍ਰੰਥੀ ਹੈ।

ਵਰਤਮਾਨ ਸਮੇਂ ਬੰਗਲਾਦੇਸ਼ ਦੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਕਾਰ-ਸੇਵਾ ਵਾਲੇ ਬਾਬਾ ਸੁੱਖਾ ਸਿੰਘ ਜੀ (ਸਰਹਾਲੀ ਸਾਹਿਬ) ਗੁਰਦੁਆਰਾ ਮੈਨੇਜਮੈਂਟ ਬੋਰਡ ਬੰਗਲਾਦੇਸ਼ ਦੇ ਸਹਿਯੋਗ ਨਾਲ ਕਰ ਰਹੇ ਹਨ। ਮੁੱਖ ਦਫ਼ਤਰ, ਗੁਰਦੁਆਰਾ ਨਾਨਕਸ਼ਾਹੀ ਢਾਕਾ ਵਿਚ ਹੈ। ਇਨ੍ਹਾਂ ਗੁਰੂ-ਘਰਾਂ ਦਾ ਪ੍ਰਬੰਧ ਕਰਨ ਵਾਲੀ ਕਮੇਟੀ ਦਾ ਮੁਖੀ ਇਸ ਸਮੇਂ ਬੁੱਧ ਧਰਮ ਨਾਲ ਸੰਬੰਧਿਤ ਅਤੇ ਜਨਰਲ ਸਕੱਤਰ ਹਿੰਦੂ ਧਰਮ ਨਾਲ ਸੰਬੰਧਿਤ ਹੈ।

ਚਾਰ ਗੁਰੂ-ਘਰਾਂ ਵਿਚ ਰੋਜ਼ਾਨਾ ਦੀ ਮਰਯਾਦਾ ਨਿਰੰਤਰ ਚੱਲ ਰਹੀ ਹੈ। ਗੁਰਦੁਆਰਾ ਨਾਨਕਸ਼ਾਹੀ ਢਾਕਾ 'ਚ ਕਾਫੀ ਕੰਮ ਵੀ ਕਾਰ-ਸੇਵਾ ਰਾਹੀਂ ਹੋਏ ਹਨ। ਪਰ ਗੁਰਦੁਆਰਾ ਸੰਗਤ ਟੋਲਾ ਦੀ ਇਮਾਰਤ ਇਤਨੀ ਖਸਤਾ ਹੈ ਕਿ ਢਾਕਾ ਦੀ ਮਿਊਂਸੀਪਲ ਕਾਰਪੋਰੇਸ਼ਨ ਵੱਲੋਂ ਇਸ ਨੂੰ ਢਾਹੁਣ ਦੇ ਨੋਟਿਸ ਮਿਲ ਚੁੱਕੇ ਹਨ। ਇਸ ਸਥਾਨ ਦੀ ਤੁਰੰਤ ਕਾਰ-ਸੇਵਾ ਹੋਣੀ ਚਾਹੀਦੀ ਹੈ। ਵਿਸ਼ਵ ਭਰ ਵਿਚ ਵੱਸਦੀਆਂ ਸਿੱਖ ਸੰਗਤਾਂ ਨੂੰ ਇਨ੍ਹਾਂ ਸਥਾਨਾਂ ਦੇ ਦਰਸ਼ਨ ਕਰਨ ਦਾ ਲਾਹਾ ਪ੍ਰਾਪਤ ਕਰਨਾ ਚਾਹੀਦਾ ਹੈ।

ਬੰਗਲਾਦੇਸ਼ ਦੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਬਾਰੇ ਵਧੇਰੇ ਜਾਣਕਾਰੀ ਲੈਣ ਲਈ ਸ. ਭਾਗ ਸਿੰਘ (ਸੰਪਾਦਕ, ਸਿੱਖ ਰੀਵਿਊ) ਦੀ ਪੁਸਤਕ ਤੇ ਸ. ਬਚਨ ਸਿੰਘ ਸਰਲ ਦੀ ਪੁਸਤਕ 'ਬੰਗਲਾਦੇਸ਼ 'ਚ ਸਥਿਤ ਇਤਿਹਾਸਿਕ ਗੁਰਦੁਆਰਿਆਂ ਦਾ ਸੰਖੇਪ ਇਤਿਹਾਸ' ਲਾਹੇਵੰਦ ਹਨ, ਪਰ ਸਭ ਤੋਂ ਮੁਢਲੀ ਜਾਣਕਾਰੀ ਡਾ. ਤਰਲੋਚਨ ਸਿੰਘ ਜੀ ਦੀ ਪੁਸਤਕ ਵਿੱਚੋਂ ਪ੍ਰਾਪਤ ਹੁੰਦੀ ਹੈ, ਜੋ ਉਨ੍ਹਾਂ ਨੇ ੧੯੫੬ ਈ. 'ਚ ਦਰਸ਼ਨ ਕਰਦੇ ਸਮੇਂ ਲਿਖੀ ਸੀ।

■

*ਗਾਗਰ 'ਚ ਸਾਗਰ-- ੭੯*

# ਬਿਨਾ ਸਰਨ ਤਾਂ ਕੀ ਨਹੀ ਔਰ ਓਟੰ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਕਰੇ ਕੋਟ ਕੋਊ ਧਰੇ ਕੋਟ ਓਟੰ॥ ਬਚੈਗੋ ਨ ਕਿਉਹੂੰ ਕਰੈ ਕਾਲ ਚੋਟੰ॥*
*ਲਿਖੰ ਜੰਤ੍ਰ ਕੇਤੇ ਪੜ੍ਹੰ ਮੰਤ੍ਰ ਕੋਟੰ॥ ਬਿਨਾ ਸਰਨ ਤਾਂ ਕੀ ਨਹੀ ਔਰ ਓਟੰ॥*
*(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਵਿਚ ਵਚਿੱਤਰਤਾ ਦਾ ਵਰਣਨ ਕੀਤਾ ਹੈ। ਸ੍ਰੀ ਦਸਮ ਗ੍ਰੰਥ ਵਿਚ ਇਹ ਬਾਣੀ ਦਰਜ ਹੈ। ਬਚਿਤ੍ਰ ਨਾਟਕ ਸਬੰਧੀ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 'ਮਹਾਨ ਕੋਸ਼' ਵਿਚ ਇਸ ਨੂੰ 'ਅਜੀਬ ਦ੍ਰਿਸ਼ਯ ਕਾਵਯ' ਲਿਖਿਆ ਹੈ ਅਤੇ ਇਹ ਵੀ ਲਿਖਿਆ ਕਿ 'ਇਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਕੁਝ ਹਾਲ ਹੈ।" ਇਸ ਰਚਨਾ ਵਿਚ ਬੇਅੰਤ ਪ੍ਰਸ਼ਨਾਂ ਦੇ ਉੱਤਰ ਹਨ ਜਿਵੇਂ:- ਸ਼ਸਤਰਾਂ ਦੀ ਮਹਿਮਾ, ਇਤਿਹਾਸਕਾਰੀ, ਸਵੈ-ਜੀਵਨੀ ਅਤੇ ਭਾਰਤੀ ਸੱਭਿਆਚਾਰ ਦੀਆਂ ਫੋਕਟ ਮਾਨਤਾਵਾਂ ਦਾ ਖੰਡਨ-ਮੰਡਨ ਹੈ। ਇਸ ਲੇਖ ਦੇ ਅਰੰਭ ਵਿਚ ਦਿੱਤੇ ਗਏ ਛੰਦ ਨੂੰ ਵਾਚੀਏ ਤਾਂ ਕਲਗੀਧਰ ਪਾਤਸ਼ਾਹ ਸਮਝਾਉਂਦੇ ਹਨ ਕਿ ਕੋਈ ਮਨੁੱਖ ਕਰੋੜਾਂ ਕਿਲ੍ਹੇ ਸਿਰਜ ਕੇ ਉਨ੍ਹਾਂ ਦੀ ਓਟ ਲੈ ਕੇ ਬੈਠ ਜਾਏ, ਪਰ ਫਿਰ ਵੀ ਜਦ ਕਾਲ (ਮੌਤ) ਨੇ ਵਾਰ ਕੀਤਾ ਤਾਂ ਕੋਈ ਬਚੇਗਾ ਨਹੀਂ। ਹੁਣ ਮੌਤ ਤੋਂ ਬਚਾਓ ਲਈ ਇੱਥੇ ਪ੍ਰਾਚੀਨ ਮਾਨਤਾਵਾਂ ਦਾ ਹਵਾਲਾ ਹੈ ਕਿ ਭਾਵੇਂ ਕੋਈ ਕਿੰਨੇ ਹੀ ਜੰਤਰ ਲਿਖੇ ਤੇ ਕਰੋੜਾਂ ਮੰਤਰਾਂ ਦਾ ਜਾਪ ਕਰੀ ਜਾਏ, ਪਰ ਦੁਨੀਆ ਦੇ ਲੋਕੋ! ਇਕ ਪ੍ਰਭੂ ਦੀ ਸ਼ਰਨ ਤੋਂ ਇਲਾਵਾ ਬਾਕੀ ਸਭ ਆਸਰੇ ਵਿਅਰਥ ਹਨ, ਕਿਉਂਕਿ ਇੱਕ ਅਕਾਲ ਦੇ ਭਰੋਸੇ ਵਾਲਾ ਉਸ ਦੇ ਭਾਣੇ 'ਚ ਰਹਿੰਦਾ ਨਿਰਭੈ ਹੋਏਗਾ ਅਤੇ ਫਿਰ ਮੌਤ ਰੂਪੀ ਕੁਦਰਤੀ ਵਿਧਾਨ ਤੋਂ ਡਰ ਵੀ ਕੋਈ ਨਹੀਂ। ਹਾਂ, ਜਿਹੜੇ ਲੋਕ ਫੋਕਟ ਕਰਮ-ਕਾਂਡਾਂ ਵਿਚ ਫਸ ਕੇ ਰਹਿ ਗਏ, ਉਨ੍ਹਾਂ ਦਾ ਹਵਾਲਾ ਦਸਮ ਪਾਤਸ਼ਾਹ ਜੀ ਨੇ ਅਗਲੇ ਛੰਦ ਵਿਚ ਇਉਂ ਦਿੱਤਾ ਹੈ:

*ਲਿਖੰ ਜੰਤ੍ਰ ਥਾਕੇ ਪੜ੍ਹੰ ਮੰਤ੍ਰ ਹਾਰੇ॥ ਕਰੇ ਕਾਲ ਤੇ ਅੰਤ ਲੈ ਕੈ ਬਿਚਾਰੇ॥*
*ਕਿਤਿਓ ਤੰਤ੍ਰ ਸਾਧੇ ਜੁ ਜਨਮੰ ਬਿਤਾਇਓ॥ ਭਏ ਫੋਕਟੰ ਕਾਜ ਏਕੈ ਨ ਆਇਓ॥*
*(ਬਚਿਤ੍ਰ ਨਾਟਕ)*

ਭਾਵ ਕਿ ਜੰਤਰ ਲਿਖਣ ਵਾਲੇ ਜੰਤਰੀ, ਜੰਤਰ ਲਿਖ-ਲਿਖ ਕੇ ਥੱਕ ਗਏ ਅਤੇ ਮੰਤਰਾਂ ਦਾ ਜਾਪ ਕਰਨ ਵਾਲੇ ਮੰਤਰ ਪੜ੍ਹ-ਪੜ੍ਹ ਹਾਰ ਗਏ। ਫਿਰ ਕਈ ਜਨਮ ਲੈ ਕੇ ਅੰਤ ਤਕ ਵਿਚਾਰਾਂ ਕਰਦੇ ਰਹੇ। ਅਨੇਕਾਂ ਨੇ ਤੰਤਰ ਸਾਧ-ਸਾਧ ਕੇ ਜ਼ਿੰਦਗੀ ਗੁਜ਼ਾਰ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯*

ਦਿੱਤੀ, ਪਰ ਸਾਰੇ ਫੋਕਟ ਕਰਮ ਵਿਅਰਥ ਗਏ ਅਤੇ ਕੋਈ ਵੀ ਕੰਮ ਨਾ ਆਇਆ। ਇਹ ਗੱਲ ਵਰਣਨਯੋਗ ਹੈ ਕਿ ਕਲਪਿਤ ਕਾਲੇ ਇਲਮ ਉੱਪਰ ਝੂਠਾ ਭਰੋਸਾ ਰੱਖਣ ਵਾਲੇ ਤਿੰਨ ਸ਼ਕਤੀਆਂ ਮੰਨਦੇ ਹਨ- ਜੰਤਰ ਵਿੱਦਿਆ (ਧਾਗੇ ਤਵੀਤ ਕਰਨੇ), ਮੰਤਰ ਵਿੱਦਿਆ (ਪੜ੍ਹਨ ਲਈ ਅੱਖਰ ਜਾਂ ਸ਼ਬਦ ਦੇਣਾ) ਅਤੇ ਤੰਤਰ ਵਿੱਦਿਆ (ਟੂਣਾ ਟਾਮਣ ਕਰਨ ਦੀ ਬਾਹਰੀ ਕਿਰਿਆ) ਆਦਿ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਹਿਲੇ ਜਾਮੇ ਵਿਚ ਸੰਸਾਰ ਨੂੰ ਇਨ੍ਹਾਂ ਫੋਕਟ ਕਰਮਾਂ ਤੋਂ ਜਾਗ੍ਰਿਤ ਕਰਦਿਆਂ ਫੁਰਮਾਇਆ ਹੈ:

*ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥*
*ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ॥* *(ਪੰਨਾ ੭੬੬)*

ਹੁਣ ਅੱਗੇ ਚੱਲ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਸਵੇਂ ਜਾਮੇ ਵਿਚ ਵੀ ਉਹੋ ਹੀ ਉਪਦੇਸ਼ ਦ੍ਰਿੜ੍ਹ ਕਰਵਾ ਰਹੇ ਹਨ। ਫੁਰਮਾਨ ਹੈ:

*ਸਭੈ ਝੂਠੁ ਮਾਨੋ ਜਿਤੇ ਜੰਤ੍ਰ ਮੰਤ੍ਰੰ॥*
*ਸਭੈ ਫੋਕਟੰ ਧਰਮ ਹੈ ਭਰਮ ਤੰਤ੍ਰੰ॥*
*ਬਿਨਾ ਏਕ ਆਸੰ ਨਿਰਾਸੰ ਸਬੈ ਹੈਂ॥*
*ਬਿਨਾ ਏਕ ਨਾਮੰ ਨ ਕਾਮੰ ਕਬੈ ਹੈਂ॥* *(ਸ੍ਰੀ ਦਸਮ ਗ੍ਰੰਥ)*

ਭਾਵ ਕਿ ਜੰਤਰ, ਮੰਤਰ ਤੇ ਤੰਤਰ ਆਦਿ ਸਭ ਝੂਠ ਤੇ ਪਖੰਡ ਕਰਮ ਹੈ, ਕਿਉਂਕਿ ਇਕ ਅਕਾਲ ਦੀ ਓਟ ਤੇ ਉਸ ਦੇ ਨਾਮ ਤੋਂ ਬਗੈਰ ਬਾਕੀ ਪੂਜਾ ਦੀਆਂ ਵਿਧੀਆਂ ਜਾਂ ਮਸਨੂਈ ਆਸਰੇ ਨਿਰਾਰਥਕ ਹਨ। ਕਲਗੀਧਰ ਪਾਤਸ਼ਾਹ 'ਬਚਿਤ੍ਰ ਨਾਟਕ' ਵਿਚ ਆਪਣਾ ਜੀਵਨ ਮਨੋਰਥ ਇਉਂ ਦੱਸ ਰਹੇ ਹਨ:

*ਕਹਿਓ ਪ੍ਰਭੂ ਸੁ ਭਾਖਿ ਹੋਂ॥ ਕਿਸੂ ਨ ਕਾਨ ਰਾਖਿ ਹੋਂ॥*
*ਕਿਸੂ ਨ ਭੇਖ ਭੀਜ ਹੋਂ॥ ਅਲੇਖ ਬੀਜ ਬੀਜ ਹੋਂ॥*

ਭਾਵ ਕਿ ਜੋ ਮੈਨੂੰ ਪ੍ਰਭੂ ਨੇ ਕਿਹਾ ਮੈਂ ਉਹੀ ਕਰਾਂਗਾ, ਮੈਂ ਹੋਰ ਕਿਸੇ ਦੀ ਪਰਵਾਹ ਨਹੀਂ ਕਰਦਾ। ਕਿਸੇ ਹੋਰ ਦੇ ਭੇਖ ਵਿਚ ਨਹੀਂ ਭਿੱਜਾਂਗਾ ਅਤੇ ਇਕ ਅਕਾਲ ਦੇ ਨਾਮ ਦਾ ਹੀ ਬੀਜ ਬੀਜਾਂਗਾ। ਅੱਗੇ ਸਤਿਗੁਰੂ ਜੀ ਵਿਸਥਾਰ ਵਿਚ ਸਮਝਾਉਂਦੇ ਹਨ:

*ਪਖਾਣ ਪੂਜ ਹੋਂ ਨਹੀਂ॥ ਨ ਭੇਖ ਭੀਜ ਹੋ ਕਹੀਂ॥*
*ਅਨੰਤ ਨਾਮੁ ਗਾਇ ਹੋਂ॥ ਪਰੱਮ ਪੁਰਖ ਪਾਇ ਹੋਂ॥੩੫॥*
*ਜਟਾ ਨ ਸੀਸ ਧਾਰਿਹੋਂ॥ ਨ ਮੁੰਦ੍ਰਕਾ ਸੁਧਾਰਿਹੋਂ॥*
*ਨ ਕਾਨ ਕਾਹੂ ਕੀ ਧਰੋਂ॥ ਕਹਿਓ ਪ੍ਰਭੂ ਸੁ ਮੈ ਕਰੋਂ॥੩੬॥*
*ਭਜੋਂ ਸੁ ਏਕ ਨਾਮਯੰ॥ ਜੁ ਕਾਮ ਸਰਬ ਠਾਮਯੰ॥*
*ਨ ਜਾਪ ਆਨ ਕੋ ਜਪੋ॥ ਨ ਅਉਰ ਥਾਪਨਾ ਥਪੋ॥੩੭॥*
*ਬਿਅੰਤ ਨਾਮੁ ਧਿਆਇ ਹੋਂ॥ ਪਰਮ ਜੋਤਿ ਪਾਇ ਹੋਂ॥*
*ਨ ਧਿਆਨ ਆਨ ਕੋ ਧਰੋਂ॥ ਨ ਨਾਮ ਆਨ ਉਚਰੋਂ॥* *(ਬਚਿਤ੍ਰ ਨਾਟਕ)*

ਸੰਖੇਪ ਵਿਆਖਿਆ ਕਰੀਏ ਤਾਂ ਕਲਗੀਧਰ ਪਾਤਸ਼ਾਹ ਜੀ ਸਮਝਾਉਂਦੇ ਹਨ ਕਿ ਮੈਂ ਪਾਖਾਣ (ਪੱਥਰ) ਪੂਜ ਨਹੀਂ; ਨਾ ਕਿਸੇ ਦੇ ਬਾਹਰੀ ਭੇਖ ਨੂੰ ਮੰਨਦਾ ਹਾਂ। ਉਸ ਬੇਅੰਤ ਦਾ ਨਾਮ ਜਪਿਆ ਤੇ ਪਰਮ ਪੁਰਖ ਨੂੰ ਪਾ ਲਿਆ। ਇਸ ਸਮੁੱਚੇ ਛੰਦ ਵਿਚ ਇਕ ਅਕਾਲ ਦੇ ਨਾਮ ਦੀ ਮਹਿਮਾ ਤੇ ਸਿਮਰਨ ਦੀ ਸ਼ਕਤੀ ਦਾ ਵਰਣਨ ਹੈ।

ਇਸੇ ਤਰ੍ਹਾਂ ਅਜੋਕੇ ਸਮੇਂ ਵਿਚ ਦੇਹਧਾਰੀ ਗੁਰੂ ਡੰਮ੍ਹ ਦਾ ਹਾਲ ਅਤੇ ਬੇਹਾਲਤਾ ਸਾਰਾ ਸੰਸਾਰ ਦੇਖ ਹੀ ਰਿਹਾ ਹੈ। ਜੋ ਸਿੱਖ 'ਸ਼ਬਦ ਗੁਰੂ' ਦਾ ਧਿਆਨ ਤੇ ਸਿਮਰਨ ਛੱਡ ਕੇ ਅਗਿਆਨਤਾ ਵੱਸ ਦੇਹਾਂ ਦੀਆਂ ਤਸਵੀਰਾਂ ਦੇ ਧਿਆਨ ਧਰਦੇ ਔਝੜ ਰਾਹੇ ਪੈ ਗਏ, ਉਨ੍ਹਾਂ ਦੀ ਸਾਰੀ ਉਮਰ ਬਹਿਸਾਂ ਤੇ ਝਗੜਿਆਂ 'ਚ ਹੀ ਬੀਤ ਜਾਂਦੀ ਹੈ। ਦਸਮ ਪਾਤਸ਼ਾਹ ਪ੍ਰਭੂ ਨਾਮ ਦੀ ਮਹਿਮਾ ਵਰਣਨ ਕਰਦੇ ਹਨ:

*ਜਿਨ ਜਿਨ ਨਾਮ ਤਿਹਾਰੋ ਧਿਆਇਆ॥ ਦੂਖ ਪਾਪ ਤਿਹ ਨਿਕਟ ਨ ਆਇਆ॥*
*ਜੇ ਜੇ ਅਉਰ ਧਿਆਨ ਕੋ ਧਰਹੀਂ॥ਬਹਿਸ ਬਹਿਸ ਬਾਦਨ ਤੇ ਮਰਹੀਂ॥*

*(ਬਚਿਤ੍ਰ ਨਾਟਕ)*

ਭਾਵ, ਹੇ ਪ੍ਰਭੂ! ਜਿਨ੍ਹਾਂ ਨੇ ਤੁਹਾਡੇ ਨਾਮ ਨੂੰ ਧਿਆਇਆ, ਉਨ੍ਹਾਂ ਦੇ ਨੇੜੇ ਦੁੱਖ ਪਾਪ ਕਦੇ ਨਹੀਂ ਆਉਂਦੇ, ਪਰ ਜਿਹੜੇ ਲੋਕ ਹੋਰਨਾਂ ਦਾ ਧਿਆਨ ਧਰਦੇ ਹਨ, ਉਹ ਲੜਾਈ ਝਗੜੇ ਤੇ ਵਾਦ-ਵਿਵਾਦ ਵਿਚ ਹੀ ਜੀਵਨ ਗੁਆ ਜਾਂਦੇ ਹਨ।

ਭਾਰਤੀ ਸਮਾਜ ਵਿਚ ਮੜ੍ਹੀਆਂ, ਮਸਾਣਾਂ ਤੇ ਮੁਰਦਿਆਂ ਦੀ ਪੂਜਾ ਪ੍ਰਾਚੀਨ ਕਾਲ ਤੋਂ ਪ੍ਰਚੱਲਿਤ ਹੈ। ਅੱਜ ਵੀ ਕਈ ਭੁੱਲੜ ਲੋਕ ਗੁਰੂ ਦਾ ਦਰ ਛੱਡ ਕੇ ਕਬਰਾਂ, ਮੜ੍ਹੀਆਂ ਉੱਪਰ ਦੁੱਧ, ਖੀਰ, ਸ਼ਰਾਬ ਆਦਿ ਸੁੱਖਦੇ/ਚੜ੍ਹਾਉਂਦੇ ਤੇ ਭਟਕਣ ਵਿਚ ਪਏ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਹਿਲੇ ਜਾਮੇ ਵਿਚ ਸੁਚੇਤ ਕਰਦਿਆਂ ਫੁਰਮਾਇਆ:

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥ (ਪੰਨਾ ੬੩੪)*

ਇਹੋ ਉਪਰੋਕਤ ਉਪਦੇਸ਼ ਸ੍ਰੀ ਗੁਰੂ ਨਾਨਕ ਸਾਹਿਬ ਫਿਰ ਦਸਵੇਂ ਜਾਮੇ ਵਿਚ ਦ੍ਰਿੜ੍ਹ ਕਰਉਂਦੇ ਹਨ:

*ਜਗ ਆਪਨ ਆਪਨ ਉਰਝਾਨਾ॥ ਪਾਰਬ੍ਰਹਮ ਕਾਹੂੰ ਨ ਪਛਾਨਾ॥*
*ਇਕ ਮੜੀਅਨ ਕਬਰਨ ਵੈ ਜਾਹੀ॥ ਦੁਹੂਅੰਨ ਮਹਿ ਪਰਮੇਸੁਰ ਨਾਹੀ॥*

*(ਸ੍ਰੀ ਦਸਮ ਗ੍ਰੰਥ)*

ਭਾਵ, ਸੰਸਾਰ ਆਪਣੇ-ਆਪਣੇ ਭਰਮ ਅਨੁਸਾਰ ਉਲਝਿਆ ਹੋਇਆ ਹੈ, ਪਰ ਅਕਾਲ ਪੁਰਖ ਨੂੰ ਕਿਸੇ ਨਹੀਂ ਪਹਿਚਾਣਿਆ। ਭਰਮਾਂ ਵਿਚ ਭਟਕਦੇ ਲੋਕ ਮੜ੍ਹੀਆਂ, ਕਬਰਾਂ ਵਿਚ ਮੁਰਦਿਆਂ ਦੀ ਪੂਜਾ ਕਰਦੇ ਫਿਰਦੇ ਹਨ, ਪਰ ਇੱਥੇ ਪਰਮੇਸ਼ਰ ਦੀ ਪ੍ਰਾਪਤੀ ਨਹੀ ਹੋ ਸਕਦੀ।

ਦੂਜੇ ਪਾਸੇ ਗੁਰਸਿੱਖ ਤਾਂ ਰੋਜ਼ਾਨਾ ਹੀ ਨਿਤਨੇਮ ਦੀ ਬਾਣੀ 'ਤ੍ਵ ਪ੍ਰਸਾਦਿ॥ ਸਵੱਯੇ

ਪਾਤ: ੧੦" ਵਿਚ ਇਸ ਜਾਗ੍ਰਿਤੀ ਦੇ ਸ਼ਬਦ ਨੂੰ ਪੜ੍ਹ ਕੇ ਸਦਾ ਸੁਚੇਤ ਹਨ ਤੇ ਸਮਾਜ ਨੂੰ ਵੀ ਜਾਗ੍ਰਿਤ ਕਰਦੇ ਹਨ ਕਿ ਭਾਈ ਦਸਮੇਸ਼ ਪਿਤਾ ਜੀ ਦਾ ਉਪਦੇਸ਼ ਸਦਾ ਯਾਦ ਰੱਖਣਾ ਹੈ:

*ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

ਕਲਗੀਧਰ ਪਾਤਸ਼ਾਹ ਜੀ ਨੇ ਸਮੂਹ ਭੇਖੀ ਲੋਕਾਂ ਦਾ ਨਕਸ਼ਾ ਚਿਤਰਦਿਆਂ ਜਾਗ੍ਰਿਤ ਕੀਤਾ ਹੈ ਕਿ ਆਮ ਲੋਕਾਂ ਨੂੰ ਵੱਸ ਵਿਚ ਕਰਨ ਲਈ ਪਖੰਡੀਆਂ ਨੇ ਅਨੇਕਾਂ ਭੇਖਾਂ ਨਾਲ ਲੋਕਾਂ ਨੂੰ ਠੱਗਿਆ ਹੈ, ਅਜਿਹੇ ਠੱਗ ਅੰਤ ਨੂੰ ਕਾਲ ਦੀ ਛੁਰੀ ਨਾਲ ਕੱਟੇ ਜਾਣਗੇ ਤੇ ਉਨ੍ਹਾਂ ਦਾ ਨਰਕਾਂ ਵਿਚ ਵਾਸਾ ਹੋਵੇਗਾ। ਫੁਰਮਾਨ ਹੈ:

*ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ॥*
*ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ॥* *(ਬਚਿਤ੍ਰ ਨਾਟਕ)*

ਫਿਰ ਸਤਿਗੁਰੂ ਫੁਰਮਾਉਂਦੇ ਹਨ ਕਿ ਜੋ ਪੁਰਸ਼ ਤਨ ਦੇ ਕਈ ਭੇਖ ਧਾਰਦੇ ਹਨ, ਪਰ ਪ੍ਰਭੂ ਦੀ ਵਿਚਾਰ ਕੁਝ ਨਹੀਂ ਕਰਦੇ। ਇਸ ਲਈ ਹੇ ਜਨੋ! ਮਨ ਵਿਚ ਸਮਝ ਲਓ ਕਿ ਅਜਿਹੇ ਪਖੰਡ (ਡਿੰਭਨ) ਕਰ ਕੇ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ:

*ਜੇ ਜੇ ਭੇਖ ਸੁ ਤਨ ਮੈਂ ਧਾਰੈ॥ ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੈ॥*
*ਸਮਝ ਲੇਹੁ ਸਭ ਜਨ ਮਨ ਮਾਹੀ॥ ਡਿੰਭਨ ਮੈ ਪਰਮੇਸੁਰ ਨਾਹੀ॥ (ਬਚਿਤ੍ਰ ਨਾਟਕ)*

ਅੱਗੇ ਸਤਿਗੁਰਾਂ ਨੇ ਜਗਤ ਨੂੰ ਸ਼ੀਸ਼ਾ ਦਿਖਾਇਆ ਹੈ ਕਿ ਜੋ ਪੁਰਸ਼ ਪਖੰਡ ਕਰਮ ਕਰ ਕੇ ਜਗਤ ਨੂੰ ਦਿਖਾਉਂਦੇ ਹਨ ਉਨ੍ਹਾਂ ਨੂੰ ਮੁਕਤੀ ਨਹੀਂ ਮਿਲਦੀ। ਉਂਜ ਜਗਤ ਵਿਚ ਜਿਊਂਦਿਆਂ ਅਜਿਹੇ ਪਖੰਡੀਆਂ ਦੇ ਕੰਮ-ਕਾਜ ਚੱਲ ਜਾਂਦੇ ਹਨ ਤੇ ਉਨ੍ਹਾਂ ਦਾ ਬਾਹਰੀ ਸਵਾਂਗ ਦੇਖ ਕੇ ਵੱਡੇ-ਵੱਡੇ ਰਾਜੇ ਵੀ ਉਨ੍ਹਾਂ ਨੂੰ ਪੂਜਣ ਲੱਗ ਜਾਂਦੇ ਹਨ। ਵੇਖਾ-ਵੇਖੀ ਆਮ ਜਨਤਾ ਵੀ ਠੱਗੀ ਜਾਂ ਧੋਖਾ ਖਾ ਜਾਂਦੀ ਹੈ। ਗੁਰੂ ਸਾਹਿਬ ਦੀਆਂ ਇਹ ਪੰਕਤੀਆਂ ਧਿਆਨ ਮੰਗਦੀਆਂ ਹਨ:

*ਜੇ ਜੇ ਕਰਮ ਕਰਿ ਡਿੰਭ ਦਿਖਾਹੀਂ॥ ਤਿਨ ਪਰ ਲੋਗਨ ਮੋ ਗਤਿ ਨਾਹੀਂ॥*
*ਜੀਵਤ ਚਲਤ ਜਗਤ ਕੇ ਕਾਜਾ॥ ਸ੍ਵਾਂਗ ਦੇਖਿ ਕਰਿ ਪੂਜਤ ਰਾਜਾ॥*

ਅੱਗੇ ਤੱਤਸਾਰ ਹੈ ਕਿ ਅਮਲੀ ਜੀਵਨ ਤੋਂ ਵਿਹੂਣੇ, ਬਾਹਰੀ ਪਖੰਡ-ਕਰਮੀਆਂ ਤੋਂ ਬਚੋ। ਜਿਨ੍ਹਾਂ ਨੇ ਪ੍ਰਭੂ ਨਾਮ ਦੀ ਸ਼ਕਤੀ ਨਾਲ, ਸਿਮਰਨ ਕਰ ਕੇ ਆਪਣੇ ਮਨ ਨੂੰ ਵੱਸ ਵਿਚ ਕਰ ਲਿਆ ਉਨ੍ਹਾਂ ਨੇ ਹੀ ਪਾਰਬ੍ਰਹਮ ਨੂੰ ਪਛਾਣਿਆ ਹੈ। ਕਲਗੀਧਰ ਪਾਤਸ਼ਾਹ ਜੀ ਦਾ ਇਹ ਫੁਰਮਾਨ ਸਮੂਹ ਭੇਖਧਾਰੀਆਂ ਤੋਂ ਬਚ ਕੇ 'ਸ਼ਬਦ ਗੁਰੂ' ਦੀ ਅਰਾਧਨਾ ਕਰਨ ਅਤੇ ਇਕ ਅਕਾਲ ਪੁਰਖ ਉੱਪਰ ਭਰੋਸੇ ਦਾ ਉਪਦੇਸ਼ ਦਿੰਦਾ ਹੈ:

*ਸੁਆਂਗਨ ਮੈ ਪਰਮੇਸੁਰ ਨਾਹੀ॥ ਖੋਜ ਫਿਰੈ ਸਭ ਹੀ ਕੋ ਕਾਹੀ॥*
*ਅਪਨੋ ਮਨੁ ਕਰ ਮੋ ਜਿਹ ਆਨਾ॥ ਪਾਰਬ੍ਰਹਮ ਕੋ ਤਿਨੀ ਪਛਾਨਾ॥*

*(ਬਚਿਤ੍ਰ ਨਾਟਕ)* ■

## ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਾਈ ਮੱਖਣ ਸ਼ਾਹ ਲੁਬਾਣਾ ਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ 'ਚ ਗੁਰਮਤਿ ਸਮਾਗਮ

ਸ੍ਰੀ ਅੰਮ੍ਰਿਤਸਰ, ੧੦ ਸਤੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ, ਸ੍ਰੀ ਅੰਮ੍ਰਿਤਸਰ ਵਿਖੇ ਭਾਈ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ ਵਿਚ ਕਰਵਾਏ ਵਿਸ਼ਾਲ ਗੁਰਮਤਿ ਸਮਾਗਮ ਸਮੇਂ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਐਲਾਨ ਕੀਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਇਤਿਹਾਸ ਦੀਆਂ ਮਹਾਨ ਸ਼ਖ਼ਸੀਅਤਾਂ ਭਾਈ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ ਹਰ ਸਾਲ ਗੁਰਦੁਆਰਾ ਮੰਜੀ ਸਾਹਿਬ ਦੀਵਾਲ ਹਾਲ, ਸ੍ਰੀ ਅੰਮ੍ਰਿਤਸਰ ਵਿਖੇ ਮਨਾਈ ਜਾਵੇਗੀ।

ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਸਿੱਖ ਇਤਿਹਾਸ ਮਹਾਨ ਕੁਰਬਾਨੀਆਂ ਦੀਆਂ ਮਿਸਾਲਾਂ ਨਾਲ ਭਰਿਆ ਹੈ ਅਤੇ ਇਤਿਹਾਸ ਦੇ ਨਾਇਕਾਂ ਤੋਂ ਪ੍ਰੇਰਨਾ ਲੈ ਕੇ ਸਾਨੂੰ ਆਪਣੇ ਵਿਰਸੇ ਨਾਲ ਜੁੜਨ ਦਾ ਸੰਕਲਪ ਲੈਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ 'ਸਾਚਾ ਗੁਰੂ ਲਾਧੋ ਰੇ' ਦਾ ਹੋਕਾ ਦੇਣ ਵਾਲੇ ਭਾਈ ਮੱਖਣ ਸ਼ਾਹ ਲੁਬਾਣਾ ਦਾ ਜੀਵਨ ਸਮੁੱਚੇ ਸੰਸਾਰ ਲਈ ਪ੍ਰੇਰਨਾ-ਸਰੋਤ ਹੈ ਅਤੇ ਭਟਕ ਚੁੱਕੀ ਮਨੁੱਖਤਾ ਦਾ ਮਾਰਗ-ਦਰਸ਼ਨ ਵੀ ਕਰਦੀ ਹੈ। ਉਨ੍ਹਾਂ ਭਾਈ ਲੱਖੀ ਸ਼ਾਹ ਵਣਜਾਰਾ ਦੇ ਜੀਵਨ ਬਾਰੇ ਜਾਣੂ ਕਰਵਾਉਂਦਿਆਂ ਕਿਹਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਪਾਵਨ ਸਰੀਰ ਦੇ ਅੰਤਮ ਸਸਕਾਰ ਲਈ ਆਪਣੇ ਘਰ ਨੂੰ ਅਗਨ ਭੇਟ ਕਰਕੇ ਦੁਨੀਆ ਦੇ ਸਾਹਮਣੇ ਵਿਲੱਖਣ ਮਿਸਾਲ ਪੇਸ਼ ਕੀਤੀ। ਉਨ੍ਹਾਂ ਕਿਹਾ ਕਿ ਭਾਈ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦਾ ਜੀਵਨ ਸਾਨੂੰ ਆਪਣੇ ਗੁਰੂ ਪ੍ਰਤੀ ਸ਼ਰਧਾ-ਭਾਵਨਾ ਰੱਖਣ ਦੀ ਪ੍ਰੇਰਨਾ ਦਿੰਦਾ ਹੈ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ, ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਅਮਰੀਕਾ ਦੇ ਪ੍ਰਧਾਨ ਸ. ਰਘਬੀਰ ਸਿੰਘ ਬੱਬੀ, ਸਾਬਕਾ ਪ੍ਰਧਾਨ ਰਘਬੀਰ ਸਿੰਘ ਸੁਭਾਨਪੁਰ, ਮਾਸਟਰ ਮਹਿੰਦਰ ਸਿੰਘ ਮਿਆਣੀ ਯੂ.ਐਸ.ਏ. ਅਤੇ ਗਰੀਬ ਸਿੰਘ ਚੇਅਰਮੈਨ ਨੇ ਵੀ ਸੰਬੋਧਨ ਕੀਤਾ। ਸਟੇਜ ਦਾ ਸੰਚਾਲਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਡਾ. ਰੂਪ ਸਿੰਘ ਨੇ ਕੀਤਾ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਕੀਰਤ ਸਿੰਘ ਅਤੇ ਭਾਈ ਸ਼ੌਕੀਨ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਐਡੀਸ਼ਨਲ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗੁਰਮਤਿ ਵਿਚਾਰਾਂ ਰਾਹੀਂ ਸੰਗਤਾਂ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਵੀ ਮੌਜੂਦ ਸਨ। ਸਮਾਗਮ ਸਮੇਂ ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਅਮਰੀਕਾ ਦੇ ਪ੍ਰਬੰਧਕਾਂ ਵੱਲੋਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਸਨਮਾਨਿਤ ਕੀਤਾ ਗਿਆ। ਇਸੇ ਦੌਰਾਨ ਅਮਰੀਕਾ ਤੋਂ ਉਚੇਚੇ ਤੌਰ 'ਤੇ ਸਮਾਗਮ ਵਿਚ ਹੋਈਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਅਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸਨਮਾਨਿਤ ਕੀਤਾ।

## ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦ ਵਿਚ
## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਸਮਾਗਮ

ਫ਼ਿਰੋਜ਼ਪੁਰ, ੧੨ ਸਤੰਬਰ: ਸਾਰਾਗੜ੍ਹੀ ਜੰਗ ਦੇ ਮਹਾਨ ਸ਼ਹੀਦਾਂ ਦੀ ਯਾਦ ਵਿਚ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਅਗਵਾਈ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਇਤਿਹਾਸਿਕ ਗੁਰਦੁਆਰਾ ਗੁਰੂਸਰ ਜਾਮਨੀ ਸਾਹਿਬ, ਬਜੀਦਪੁਰ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ ਦੌਰਾਨ ਜਿੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਰਾਇ ਸਿੰਘ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ, ਉੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਅਤੇ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਸੰਗਤ ਨੂੰ ਬਾਣੀ ਅਤੇ ਬਾਣੇ ਨਾਲ ਜੁੜਨ ਦੀ ਪ੍ਰੇਰਨਾ ਕੀਤੀ।

ਸਮਾਗਮ ਦੌਰਾਨ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਿੱਖਾਂ ਦਾ ਸਮੁੱਚਾ ਇਤਿਹਾਸ ਕੁਰਬਾਨੀਆਂ ਦੀ ਵਿਲੱਖਣ ਗਾਥਾ ਹੈ। ਉਨ੍ਹਾਂ ਕਿਹਾ ਕਿ ਸਾਰਾਗੜ੍ਹੀ ਜੰਗ ਦੇ ੨੧ ਸਿੱਖ ਫ਼ੌਜੀਆਂ ਵੱਲੋਂ ਹਜ਼ਾਰਾਂ ਦੀ ਗਿਣਤੀ ਵਿਚ ਦੁਸ਼ਮਣਾਂ ਦਾ ਦਲੇਰੀ ਨਾਲ ਮੁਕਾਬਲਾ ਕਰ ਕੇ ਆਪਣੇ ਇਤਿਹਾਸ ਨੂੰ ਇਕ ਵਾਰ ਫਿਰ ਦੁਹਰਾਅ ਕੇ ਦਰਸਾਅ ਦਿੱਤਾ ਕਿ ਸਿੱਖ ਮੈਦਾਨ-ਏ-ਜੰਗ ਜੰਗ ਵਿੱਚੋਂ ਕਦੀ ਵੀ ਪਿੱਛੇ ਨਹੀਂ ਹਟਦੇ। ਉਨ੍ਹਾਂ ਆਖਿਆ ਕਿ ਆਪਣੇ ਇਸ ਸ਼ਾਨਾਂਮੱਤੇ ਇਤਿਹਾਸ ਨੂੰ ਨੌਜਵਾਨ ਪੀੜ੍ਹੀ ਤਕ ਲੈ ਕੇ ਜਾਣਾ ਸਮੇਂ ਦੀ ਮੁੱਖ ਲੋੜ ਹੈ। ਗਿਆਨੀ ਹਰਪ੍ਰੀਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਸਾਰਾਗੜ੍ਹੀ ਜੰਗ ਦੇ ਸ਼ਹੀਦ ਸਿੱਖ ਫ਼ੌਜੀਆਂ ਦੀ ਯਾਦ ਵਿਚ ਕਰਵਾਏ ਗਏ ਸਮਾਗਮ ਨੂੰ ਇਤਿਹਾਸਿਕ ਕਰਾਰ ਦਿੰਦਿਆਂ ਕਿਹਾ ਕਿ ਇਸ ਨਾਲ ਨੌਜਵਾਨ ਪੀੜ੍ਹੀ ਨੂੰ ਆਪਣੇ ਵਿਰਸੇ ਬਾਰੇ ਜ਼ਰੂਰ ਪ੍ਰੇਰਨਾ ਮਿਲੇਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਅਮਰਜੀਤ ਸਿੰਘ ਨੇ ਕਿਹਾ ਕਿ ਗੁਰੂ ਸਾਹਿਬਾਨ ਤੋਂ ਦ੍ਰਿੜ੍ਹ ਇਰਾਦੇ ਅਤੇ ਹਿੰਮਤ ਦੀ ਗੁੜ੍ਹਤੀ ਪ੍ਰਾਪਤ ਕਰ ਕੇ ਸਿੱਖਾਂ ਨੇ ਸਮੇਂ ਸਮੇਂ 'ਤੇ ਹੱਕ, ਸੱਚ ਅਤੇ ਅਣਖ ਲਈ ਕਈ ਜੰਗਾਂ ਲੜ ਕੇ ਇਤਿਹਾਸ ਸਿਰਜਿਆ ਹੈ। ਉਨ੍ਹਾਂ ਕਿਹਾ ਸਾਰਾਗੜ੍ਹੀ ਦੀ ਜੰਗ ਵੀ ਇਸੇ ਲੜੀ ਦਾ ਇਕ ਹਿੱਸਾ ਹੈ। ਭਾਈ ਅਮਰਜੀਤ ਸਿੰਘ ਨੇ ਕਿਹਾ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਭੁਲਾ ਦਿੰਦੀਆਂ ਹਨ ਉਹ ਦੁਨੀਆ ਦੇ ਨਕਸ਼ੇ ਤੋਂ ਸਦਾ ਲਈ ਮਿਟ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਸਾਰਾਗੜ੍ਹੀ ਦੇ ਮਹਾਨ ਸ਼ਹੀਦ ਸਿੱਖ ਕੌਮ

ਦੇ ਮਹਾਨਾਇਕ ਹਨ, ਜਿਨ੍ਹਾਂ ਦੀ ਵਿਲੱਖਣ ਗਾਥਾ ਨੂੰ ਨੌਜਵਾਨ ਪੀੜ੍ਹੀ ਤਕ ਲਿਜਾਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਸੰਭਵ ਯਤਨ ਕਰੇਗੀ। ਉਨ੍ਹਾਂ ਇਹ ਵੀ ਕਿਹਾ ਸਾਰਾਗੜ੍ਹੀ ਜੰਗ ਦੇ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਸਾਰਾਗੜ੍ਹੀ ਨਿਵਾਸ ਵਿਖੇ ਬਣਾਈ ਗਈ ਇਕ ਵਿਸ਼ੇਸ਼ ਗੈਲਰੀ ਦਾ ਉਦਾਘਟਨ ਲੰਘੀ ੧੦ ਸਤੰਬਰ ਨੂੰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਕੀਤਾ ਗਿਆ ਹੈ ਅਤੇ ਅਜਿਹੇ ਯਤਨ ਲਗਾਤਾਰ ਜਾਰੀ ਰਹਿਣਗੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਕੌਮ ਨੂੰ ਕੁਰਬਾਨੀ ਦਾ ਜਜ਼ਬਾ ਆਪਣੀ ਵਿਰਾਸਤ ਵਿੱਚੋਂ ਮਿਲਿਆ ਹੈ। ਉਨ੍ਹਾਂ ਕਿਹਾ ਕਿ ਇਸ ਗੱਲ ਦੀ ਵੱਡੀ ਲੋੜ ਹੈ ਕਿ ਕੌਮ ਦੇ ਨੌਜਵਾਨਾਂ ਅਤੇ ਬੱਚਿਆਂ ਨੂੰ ਆਪਣੇ ਮਹਾਨ ਸ਼ਹੀਦਾਂ ਦੇ ਇਤਿਹਾਸ ਨਾਲ ਜੋੜਿਆ ਜਾਵੇ, ਇਸ ਕਾਰਜ ਲਈ ਸਿੱਖ ਸੰਸਥਾਵਾਂ ਅਤੇ ਮਾਪਿਆਂ ਨੂੰ ਰਲ ਕੇ ਯਤਨ ਕਰਨੇ ਹੋਣਗੇ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਰਮ ਪ੍ਰਚਾਰ ਲਈ ਕੀਤੇ ਜਾ ਰਹੇ ਯਤਨਾਂ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਇਸ ਮਾਣਮੱਤੀ ਸਿੱਖ ਸੰਸਥਾ ਨੇ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਹਮੇਸ਼ਾ ਮੋਹਰੀ ਭੂਮਿਕਾ ਨਿਭਾਈ ਹੈ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਨੇ ਜਿੱਥੇ ਸਟੇਜ ਸੰਚਾਲਨ ਦੀ ਸੇਵਾ ਨਿਭਾਈ, ਉੱਥੇ ਹੀ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਅਗਵਾਈ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਮ ਪ੍ਰਚਾਰ ਖੇਤਰ ਵਿਚ ਕੀਤੇ ਜਾ ਰਹੇ ਜ਼ਿਕਰਯੋਗ ਕਾਰਜਾਂ ਸਬੰਧੀ ਸੰਗਤਾਂ ਨੂੰ ਜਾਣੂ ਵੀ ਕਰਵਾਇਆ।

## ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕੀਤਾ ਸਾਰਾਗੜ੍ਹੀ ਜੰਗ ਦੇ ਸ਼ਹੀਦਾਂ ਦੀ ਗੈਲਰੀ ਦਾ ਉਦਘਾਟਨ

ਸ੍ਰੀ ਅੰਮ੍ਰਿਤਸਰ, ੧੦ ਸਤੰਬਰ : ੧੨ ਸਤੰਬਰ ੧੮੯੭ ਨੂੰ ਹੋਈ ਇਤਿਹਾਸਿਕ ਸਾਰਾਗੜ੍ਹੀ ਦੀ ਜੰਗ ਵਿਚ ਬਹਾਦਰੀ ਨਾਲ ਲੜਨ ਵਾਲੇ ੩੬ ਸਿੱਖ ਬਟਾਲੀਅਨ ਦੇ ੨੧ ਸਿੱਖ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ ਦੇ ਸਾਰਾਗੜ੍ਹੀ ਨਿਵਾਸ ਵਿਖੇ ਸਥਾਪਿਤ ਕੀਤੀ ਗਈ ਗੈਲਰੀ ਦਾ ਉਦਘਾਟਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕੀਤਾ। ਸਾਰਾਗੜ੍ਹੀ ਦੀ ਜੰਗ ਦੇ ਇਨ੍ਹਾਂ ਮਹਾਨ ਸ਼ਹੀਦਾਂ ਦੀਆਂ ਤਸਵੀਰਾਂ ਅਤੇ ਸਾਰਾਗੜ੍ਹੀ ਜੰਗ ਨੂੰ ਰੂਪਮਾਨ ਕਰਦੇ ਇਕ ਵਿਸ਼ੇਸ਼ ਮਾਡਲ ਤੋਂ ਪਰਦਾ ਹਟਾਉਣ ਸਮੇਂ ਭਾਰਤ ਦੇ ਸਾਬਕਾ ਫੌਜ ਮੁਖੀ ਜਨਰਲ ਜੇ.ਜੇ. ਸਿੰਘ ਸਮੇਤ ਸਾਰਾਗੜ੍ਹੀ ਫਾਊਂਡੇਸ਼ਨ ਦੇ ਪ੍ਰਧਾਨ ਬ੍ਰਿਗੇਡੀਅਰ ਕੰਵਲਜੀਤ ਸਿੰਘ, ਚੇਅਰਮੈਨ ਸ. ਗੁਰਿੰਦਰਪਾਲ ਸਿੰਘ ਅਤੇ ਬ੍ਰਿਟਿਸ਼ ਆਰਮੀ ਦੇ ਮੇਜਰ ਜਨਰਲ ਡੂਨਕੈਨ ਕੈਂਪਸ ਵੀ ਮੌਜੂਦ ਸਨ। ਇਸ ਤੋਂ ਇਲਾਵਾ ਸਮਾਗਮ ਵਿਚ ਇੰਗਲੈਂਡ ਅਤੇ ਫਰਾਂਸ ਤੋਂ ਫੌਜ ਦੀਆਂ ਉੱਚ ਸ਼ਖ਼ਸੀਅਤਾਂ ਵੱਡੀ ਗਿਣਤੀ ਵਿਚ ਹਾਜ਼ਰ ਸਨ।

ਗੈਲਰੀ ਦੇ ਉਦਘਾਟਨ ਤੋਂ ਪਹਿਲਾਂ ਸਾਰਾਗੜ੍ਹੀ ਨਿਵਾਸ ਵਿਖੇ ਇਕ ਪ੍ਰਭਾਵਸ਼ਾਲੀ ਸਮਾਗਮ ਆਯੋਜਿਤ ਕੀਤਾ ਗਿਆ ਜਿਸ ਨੂੰ

ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਕਿਹਾ ਕਿ ਸਾਰਾਗੜ੍ਹੀ ਜੰਗ ਦੁਨੀਆ ਦੀਆਂ ਮਹਾਨ ਜੰਗਾਂ ਵਿਚ ਸ਼ਾਮਲ ਹੈ, ਜਿਸ ਵਿਚ ਕੌਮ ਦੇ ੨੧ ਸਿੱਖ ਯੋਧਿਆਂ ਨੇ ਹਿੰਮਤ, ਦ੍ਰਿੜ੍ਹਤਾ ਅਤੇ ਦਲੇਰੀ ਨਾਲ ਦੁਸ਼ਮਣ ਦਾ ਮੁਕਾਬਲਾ ਕਰ ਕੇ ਇਕ ਨਵਾਂ ਅਧਿਆਇ ਸਿਰਜਿਆ। ਉਨ੍ਹਾਂ ਆਖਿਆ ਕਿ ਗੁਰੂ ਸਾਹਿਬ ਵੱਲੋਂ ਸਮਝਾਈ ਜੂਝ ਮਰਨ ਦੀ ਜੁਗਤਿ ਹੀ ਇਨ੍ਹਾਂ ਸਿੱਖ ਸ਼ਹੀਦਾਂ ਲਈ ਸ਼ਕਤੀ ਦਾ ਸੋਮਾ ਸੀ। ਪ੍ਰੋ. ਬਡੂੰਗਰ ਨੇ ਕਿਹਾ ਕਿ ਹਵਾਲਦਾਰ ਈਸ਼ਰ ਸਿੰਘ ਦੀ ਅਗਵਾਈ ਵਿਚ ਲੜਨ ਵਾਲੇ ਇਹ ਮਹਾਨਾਇਕ ਕੌਮ ਦਾ ਸਰਮਾਇਆ ਹਨ, ਜਿਨ੍ਹਾਂ ਨੇ ਅਗਲੀਆਂ ਪੀੜ੍ਹੀਆਂ ਲਈ ਪੂਰਨੇ ਪਾਏ ਹਨ। ਉਨ੍ਹਾਂ ਕਿਹਾ ਕਿ ਇਹ ਗੈਲਰੀ ਵਰਤਮਾਨ ਅਤੇ ਭਵਿੱਖ ਦੀ ਪੀੜ੍ਹੀ ਨੂੰ ਸਾਰਾਗੜ੍ਹੀ ਜੰਗ ਸਬੰਧੀ ਜਾਣਕਾਰੀ ਦੇਣ ਲਈ ਮੀਲ-ਪੱਥਰ ਸਾਬਤ ਹੋਵੇਗੀ। ਉਨ੍ਹਾਂ ਜਾਣਕਾਰੀ ਦਿੰਦਿਆਂ ਦੱਸਿਆ ਕਿ ੧੨ ਸਤੰਬਰ ਨੂੰ ਫ਼ਿਰੋਜ਼ਪੁਰ ਦੇ ਗੁਰਦੁਆਰਾ ਜਾਮਨੀ ਸਾਹਿਬ ਬਜ਼ੀਦਪੁਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਇੱਕ ਵਿਸ਼ਾਲ ਗੁਰਮਤਿ ਸਮਾਗਮ ਵੀ ਉਲੀਕਿਆ ਗਿਆ ਹੈ ਜਿਸ ਵਿਚ ਕੌਮ ਦੇ ਮਹਾਨ ਵਿਚਾਰਵਾਨਾਂ ਵੱਲੋਂ ਉਨ੍ਹਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਜਾਵੇਗਾ। ਪ੍ਰੋ. ਬਡੂੰਗਰ ਨੇ ਸ਼ਹੀਦਾਂ ਦੀਆਂ ਤਸਵੀਰਾਂ ਅਤੇ ਮਾਡਲ ਤਿਆਰ ਕਰਵਾਉਣ ਲਈ ਸਾਰਾਗੜ੍ਹੀ ਫਾਊਂਡੇਸ਼ਨ ਦੇ ਅਹੁਦੇਦਾਰਾਂ ਦੀ ਉਚੇਚੇ ਤੌਰ 'ਤੇ ਸ਼ਲਾਘਾ ਵੀ ਕੀਤੀ।

ਇਸ ਸਮਾਗਮ ਦੌਰਾਨ ਜਨਰਲ ਜੇ.ਜੇ. ਸਿੰਘ ਅਤੇ ਮਿਸਟਰ ਡੂਨਕੈਨ ਕੈਂਪਸ ਨੇ ਆਪਣੇ ਸੰਬੋਧਨ ਵਿਚ ਸਾਰਾਗੜ੍ਹੀ ਜੰਗ ਦੇ ਮਹਾਨ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਸਮੁੱਚੀ ਸਿੱਖ ਕੌਮ ਨੂੰ ਇਨ੍ਹਾਂ ਸ਼ਹੀਦਾਂ 'ਤੇ ਮਾਣ ਹੈ ਅਤੇ ਸਾਨੂੰ ਇਸ ਜੰਗ ਦੇ ਇਤਿਹਾਸ ਨੂੰ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਤਕ ਲਿਜਾਣ ਲਈ ਉਪਰਾਲੇ ਕਰਨੇ ਚਾਹਦੇ ਹਨ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਥਾਪਿਤ ਕੀਤੀ ਗਈ ਇਸ ਗੈਲਰੀ ਨੂੰ ਇਤਿਹਾਸਿਕ ਕਰਾਰ ਦਿੰਦਿਆਂ ਕਿਹਾ ਕਿ ਨੌਜਵਾਨੀ ਅੰਦਰ ਇਸ ਇਤਿਹਾਸ ਦਾ ਸੰਚਾਰ ਕਰਨ ਲਈ ਇਹ ਇਕ ਵੱਡੀ ਪਹਿਲਕਦਮੀ ਹੈ।

ਸਾਰਾਗੜ੍ਹੀ ਫਾਊਂਡੇਸ਼ਨ ਦੇ ਚੇਅਰਮੈਨ ਸ. ਗੁਰਿੰਦਰਪਾਲ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕਰਦਿਆਂ ਕਿਹਾ ਕਿ ਇਹ ਉਪਰਾਲਾ ਕੌਮ ਦੇ ਭਵਿੱਖ ਨੂੰ ਮਜ਼ਬੂਤ ਕਰਨ ਲਈ ਅਹਿਮ ਸਾਬਤ ਹੋਵੇਗਾ। ਉਨ੍ਹਾਂ ਬ੍ਰਿਟਿਸ਼ ਆਰਮੀ ਦੇ ਅਫਸਰਾਂ ਤੋਂ ਇਲਾਵਾ ਪਹੁੰਚੀਆਂ ਵੱਖ-ਵੱਖ ਪ੍ਰਮੁੱਖ ਸ਼ਖ਼ਸੀਅਤਾਂ ਦਾ ਵੀ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਨਰਲ ਜੇ.ਜੇ. ਸਿੰਘ, ਸ੍ਰੀ ਡੂਨਕੈਨ ਕੈਂਪਸ, ਸ. ਐਸ.ਪੀ. ਸਿੰਘ ਉਬਰਾਏ, ਸ. ਗੁਰਿੰਦਰਪਾਲ ਸਿੰਘ, ਬ੍ਰਿਗੇਡੀਅਰ ਕੰਵਲਜੀਤ ਸਿੰਘ ਸਮੇਤ ਬ੍ਰਿਟਿਸ਼ ਦੇ ਆਰਮੀ ਦੇ ਅਫਸਰਾਂ ਅਤੇ ਸਾਰਾਗੜ੍ਹੀ ਜੰਗ ਦੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਸਨਮਾਨਿਤ ਕੀਤਾ ਗਿਆ। ਇਸੇ ਦੌਰਾਨ ਸਾਰਾਗੜ੍ਹੀ ਫਾਊਂਡੇਸ਼ਨ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਵੀ ਵਿਸ਼ੇਸ਼ ਤੌਰ 'ਤੇ ਸਨਮਾਨ ਕੀਤਾ ਗਿਆ। ਮੰਚ ਦਾ ਸੰਚਾਲਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਡਾ. ਰੂਪ ਸਿੰਘ ਵੱਲੋਂ ਕੀਤਾ ਗਿਆ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਗਿ. ਤਰਨਜੀਤ ਸਿੰਘ ਕਲਰਕ, ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਕੱਤਰ, ਧਰਮ ਪ੍ਰਚਾਰ ਕਮੇਟੀ ਵੱਲੋਂ ਦਿੱਤੇ ਨਿਰਦੇਸ਼ਾਂ ਅਤੇ ਯੋਗ ਅਗਵਾਈ ਹੇਠ ਭਾਈ ਸਵਰਨ ਸਿੰਘ ਖਾਲਸਾ, ਇੰਚਾਰਜ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ੯ ਜੁਲਾਈ, ੨੦੧੭ ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਅਸ਼ੋਕ ਨਗਰ, ਸਤਵਾਰੀ, ਜੰਮੂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੮੯ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਮਾਹਿਲਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਆਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ੧੮ ਜੁਲਾਈ, ੨੦੧੭ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਵਿਚ ੩੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਮੌਕੇ ਹਲਕਾ ਮੈਂਬਰ ਬੀਬੀ ਰਣਜੀਤ ਕੌਰ ਮਾਹਿਲਪੁਰ, ਗੁਰਦੁਆਰਾ ਸਾਹਿਬ ਦੇ ਮੈਨੇਜਰ, ਪ੍ਰਚਾਰਕ ਭਾਈ ਜਸਵਿੰਦਰ ਸਿੰਘ ਦਾਦੂਵਾਲ ਅਤੇ ਹੋਰ ਸੰਗਤਾਂ ਹਾਜ਼ਰ ਸਨ।

## ਰਾਜਸਥਾਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬੁੱਢਾ ਜੌਹੜ, ਜ਼ਿਲ੍ਹਾ ਸ੍ਰੀ ਗੰਗਾ ਨਗਰ, ਰਾਜਸਥਾਨ ਅਤੇ ਇਸ ਦੇ ਆਸ-ਪਾਸ ਦੇ ਇਲਾਕੇ ਵਿਚ ਭਾਈ ਸੁਖਚੈਨ ਸਿੰਘ ਸ਼ਾਹਪੀਣੀ, ਢਾਡੀ ਜਥਾ, ਭਾਈ ਗੁਰਜੀਤ ਸਿੰਘ ਐਮ. ਏ., ਕਵੀਸ਼ਰ ਜਥਾ, ਭਾਈ ਪ੍ਰਵੀਨ ਸਿੰਘ ਪ੍ਰਚਾਰਕ ਤੇ ਭਾਈ ਗੁਰਮੀਤ ਸਿੰਘ ਪ੍ਰਚਾਰਕ ਨੇ ਸੰਗਤਾਂ ਨੂੰ ਅੰਮ੍ਰਿਤ-ਛਕਣ ਦੀ ਪ੍ਰੇਰਨਾ ਕੀਤੀ। ਜਿਸ ਤਹਿਤ ੨੩ ਜੁਲਾਈ, ੨੦੧੭ ਨੂੰ ਗੁਰਦੁਆਰਾ ਬੁੱਢਾ ਜੌਹੜ, ਜ਼ਿਲ੍ਹਾ ਸ੍ਰੀ ਗੰਗਾ ਨਗਰ, ਰਾਜਸਥਾਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੪੪ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਮੋਗਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੧੬ ਜੁਲਾਈ, ੨੦੧੭ ਨੂੰ ਗੁਰਦੁਆਰਾ ਬੀਬੀ ਕਾਹਨ ਕੌਰ, ਮੋਗਾ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਦੌਰਾਨ ੪੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਅੰਬਾਲਾ ਵਿਖੇ ਅੰਮ੍ਰਿਤ-ਸੰਚਾਰ

ਇੰਚਾਰਜ, ਸਿੱਖ ਮਿਸ਼ਨ ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ, ਪਿੰਡ ਬਬਿਆਲ, ਅੰਬਾਲਾ (ਹਰਿਆਣਾ) ਵਿਖੇ ੧ ਅਗਸਤ, ੨੦੧੭ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਦੌਰਾਨ ੨੯ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਮੌਕੇ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਗੁਰਦਾਸਪੁਰ ਵਿਖੇ ਗੁਰਮਤਿ ਕੈਂਪ

ਭਾਈ ਹਿੰਮਤਬੀਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪਿੰਡ ਮਾਨ, ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੧ ਤੋਂ ੨੬ ਜੂਨ, ੨੦੧੭ ਤਕ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ੮੦ ਬੱਚਿਆਂ ਨੇ ਭਾਗ ਲਿਆ। ਕੈਂਪ ਵਿਚ ਬੱਚਿਆਂ ਨੂੰ ਗੁਰਮਤਿ ਦੀ ਸਿਖਲਾਈ ਦਿੱਤੀ ਗਈ। ਕੈਂਪ ਦੇ ਅਖੀਰਲੇ ਦਿਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਬੱਚਿਆਂ ਨੂੰ ਸਰਟੀਫਿਕੇਟ ਅਤੇ ਮੈਡਲ ਦੇ ਕੇ ਸਨਮਾਨਿਤ ਕੀਤਾ ਗਿਆ।

## ਦੋਰਾਹਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਅਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨ ਜੁਲਾਈ, ੨੦੧੭ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਦੋਰਾਹਾ (ਲੁਧਿਆਣਾ) ਵਿਖੇ ਬਾਬਾ ਦੀਪ ਸਿੰਘ ਜੀ ਸੇਵਾ ਸੁਸਾਇਟੀ ਅਤੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਵੱਲੋਂ ਸਾਂਝੇ ਤੌਰ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੧੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

■